 ੴ ਸਤਿਗੁਰ ਪ੍ਰਸਾਦਿ 

# ਅਮਰ ਲੇਖ

## (ਭਾਗ ਤੀਜਾ)

ਭਾਈ ਸਾਹਿਬ ਭਾਈ ਵੀਰ ਸਿੰਘ



ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110001

 

# ਮੁੱਢਲੀ ਬੇਨਤੀ

ਅਮਰ ਲੇਖਾਂ ਦੀ ਲੜੀ ਵਿਚ ਇਹ ਤੀਸਰਾ ਭਾਗ ਹੈ। ਅਗੇ ਦੋ ਭਾਗ ਛਪ ਚੁਕੇ ਹਨ। ਭਾਈ ਵੀਰ ਸਿੰਘ ਜੀ ਹੁਰਾਂ ਦੇ ਕੌਮ ਵਿਚ ਜਿੰਦ ਫੂਕਣ ਵਾਲੇ ਤੇ ਸਦਾ ਅਮਰ ਲੇਖ, ਜੋ ਖਾਲਸਾ ਸਮਾਚਾਰ ਦੀਆਂ ਪੁਰਾਣੀਆਂ ਜਿਲਦਾਂ ਵਿਚ, ਵਡੇ ਗ੍ਰੰਥਾਂ ਵਿਚ ਯਾ ਸਤਿਸੰਗੀਆਂ ਨੂੰ ਲਿਖੀਆਂ ਨਿੱਜੀ ਚਿਠੀਆਂ ਦੇ ਰੂਪ ਵਿਚ ਛੁਪੇ ਪਏ ਹਨ, ਉਹਨਾਂ ਨੂੰ ਪੁਸਤਕਾਂ ਦੇ ਰੂਪ ਵਿਚ ਪ੍ਰਗਟ ਕਰਨ ਦਾ ਯਤਨ ਕੀਤਾ ਹੈ। ਪਾਠਕਾਂ ਦੇ ਸੁਝਾਅ ਸਾਡੇ ਸਿਰ ਮਥੇ 'ਤੇ

ਨਵੰਬਰ 2011

ਭਾਈ ਵੀਰ ਸਿੰਘ ਸਾਹਿਤ ਸਦਨ
ਨਵੀਂ ਦਿੱਲੀ

# ਸੂਚੀ ਪੱਤਰ

## 1. ਭਜਨ ਰਾਮ ਚਿਤੁ ਲਾਵਓ।

**ਮਨੁੱਖ** ਦੀਨ ਹੀਨ ਤੇ ਦੁੱਖੀ ਹੈ, ਇਨ੍ਹਾਂ ਗਲਾਂ ਤੋਂ ਛੁਟਕਾਰੇ ਲਈ ਭਜਨ ਦੀ ਲੋੜ ਹੈ।

ਭਜਨ ਕੀਤੇ ਬਿਨਾਂ ਰਿਹਾ ਨਹੀਂ ਜਾ ਸਕਦਾ, ਚਾਹੇ ਵਿਸ਼ਯਾਂ ਦਾ ਭਜਨ ਕਰੋ ਚਾਹੇ ਪ੍ਰਮਾਤਮਾਂ ਦਾ-ਇਕ ਦਾ ਜ਼ਰੂਰ ਕਰਨਾ ਪਏਗਾ।

ਜਿਸਦਾ ਭਜਨ ਕਰੋਗੇ ਉਸਦੇ ਗੁਣ ਆਪਣੇ ਵਿਚ ਆ ਜਾਣਗੇ।

ਸਭ ਤੋਂ ਵਡੇ ਦਾ ਭਜਨ ਕਰਨਾ ਚਾਹੀਦਾ ਹੈ, ਤਾਂ ਜੋ ਅਜਿਹਾ ਹੀ ਬਣ ਸਕੀਏ।

ਸਾਡਾ ਤੇ ਵਾਹਿਗੁਰੂ ਦਾ ਬੂੰਦ ਤੇ ਸਾਗਰ (ਅੰਸ਼ ਤੇ ਅੰਸ਼ੀ) ਦਾ ਸਬੰਧ ਹੈ, ਜੁਜ਼ (ਹਿਸੇ) ਦਾ ਕੁਲ (ਸਾਰੇ-ਅੰਸ਼ ਤੇ ਅੰਸ਼ੀ) ਨਾਲ ਮਿਲਨ ਵਿਚ ਹੈ।

ਵਿਸ਼ੇ ਛਿਨ ਭੰਗਰ ਹਨ, ਇਨ੍ਹਾਂ ਦੇ ਨਾਸ਼ ਹੋਣ ਤੇ ਦੁੱਖ ਹੋਵੇਗਾ। ਵਿਸ਼ੇ ਵਿਥ ਹਨ ਜੋ ਸਾਡੇ ਤੇ ਰੱਬ ਵਿਚ ਦੂਰੀ ਪੈਦਾ ਕਰਦੇ ਹਨ। ਵਾਹਿਗੁਰੂ ਸਦੀਵ ਇਕ ਰਸ ਰਹਿਣ ਵਾਲਾ ਤੇ ਅਨੰਦ ਸਰੂਪ ਹੈ, ਇਸ ਕਰਕੇ ਵਾਹਿਗੁਰੂ ਦਾ ਭਜਨ ਹੀ ਕਰਨਾ ਚਾਹੀਦਾ ਹੈ। ਭਜਨ ਸਾਡੇ ਤੇ ਰੱਬ ਵਿਚਾਲੀ ਵਿਥ ਨੂੰ ਮੇਟਦਾ ਹੈ।

ਭਜਨ- ਵਾਹਿਗੁਰੂ ਨੂੰ ਜਪਣ, ਯਾਦ ਕਰਨ ਤੋਂ ਲੈਕੇ ਮਿਲਾਪ ਤਕ ਅਪੜਨ ਵਾਲੇ ਯਤਨ ਤੇ ਪ੍ਰਾਪਤੀ ਦਾ ਨਾਮ ਹੈ।

### ਦੁੱਖ ਸੁੱਖ:

ਦੁੱਖ ਮਿਟਦਾ ਹੈ ਵਿਵੇਕ ਨਾਲ ਇਸ ਕਰਕੇ ਵਿਵੇਕ-ਬੁੱਧੀ ਨਾਲ ਵੀ ਦੁੱਖ ਨਹੀਂ ਕਰਨਾ ਚਾਹੀਦਾ।

ਜਿਥੇ ਪ੍ਰਤਿਕੂਲ ਭਾਵਨਾ ਹੈ, ਉਥੇ ਦੁੱਖ ਹੈ, ਜਿਥੇ ਅਨਕੂਲਤਾ ਹੈ ਉਥੇ ਸੁੱਖ। ਪ੍ਰਤਿਕੂਲਤਾ ਤੇ ਅਨਕੂਲਤਾ ਮਨੋ ਕਲਪਤ ਭਾਵਨਾ ਹਨ। ਇਸੇ ਤੋਂ ਰਾਗ ਦ੍ਵੈਖ ਹੁੰਦਾ ਹੈ, ਤਾਂ ਤੇ ਸੁੱਖ ਦੁੱਖ ਕਿਸੇ ਘਟਨਾ ਵਿਚ ਨਹੀਂ ਸਾਡੇ ਮਨ ਦੀ ਕਲਪਨਾ ਵਿਚ ਹੈ।

ਇਕ ਆਦਮੀ ਦੇ ਮਰਨ ਦਾ ਸਾਨੂੰ ਦੁੱਖ ਹੁੰਦਾ ਹੈ ਤੇ ਦੂਜੇ ਦਾ ਨਹੀਂ ਹੁੰਦਾ, ਸਗੋਂ ਸੁੱਖ ਸਮਝਦੇ ਹਾਂ, ਕਿਉ ?

ਪਹਿਲਾ ਸਾਡੇ ਅਨਕੂਲ ਸੀ ਤੇ ਦੂਜਾ ਪ੍ਰਤੀਕੂਲ

ਐਸ ਵੇਲੇ ਦੁੱਖ ਜੋ ਹੋ ਰਿਹਾ ਹੈ ਮਨੁੱਖ ਦੇ ਕਿਸੇ ਭਲੇ ਵਾਸਤੇ ਹੋ ਰਿਹਾ ਹੈ, ਜੋ ਐਸ ਵੇਲੇ ਸਾਡੀ ਸਮਝ ਵਿਚ ਇਹ ਗਲ ਨਹੀਂ ਆਈ ਤਦ ਸਾਡੀ ਦਸ਼ਾ ਉਸ ਰੋਗੀ ਨਾਲੋਂ ਅਛੀ ਨਹੀਂ ਜਿਸਦੇ ਫੋੜੇ ਦਾ ਅਪ੍ਰੇਸ਼ਨ ਕਰਕੇ ਡਾਕਟਰ ਉਸਨੂੰ ਅਰੋਗ ਕਰਨਾ ਲੋੜਦਾ ਹੈ, ਪਰ ਉਹ ਡਾਕਟਰ ਦੇ ਇਸ ਕਰਨ ਨੂੰ ਜ਼ੁਲਮ ਸਮਝ ਕੇ ਡਰਦਾ ਹੈ।

**ਪਿਛਲੇ ਅਉਗੁਣ ਬਖਸਿ ਲਏ**
**ਪ੍ਰਭੁ ਆਗੈ ਮਾਰਗਿ ਪਾਵੈ।**
(ਸੋ:ਮ:੫, ਪੰਨਾ-੬੨੪)

ਵਾਹਿਗੁਰੂ ਪਿਤਾ ਹੈ, ਅਸੀਂ ਸਾਰੇ ਉਹਦੇ ਪੁੱਤਰ ਹਾਂ। ਮਾਇਆ ਦੇ ਚੰਚਲ ਪ੍ਰਭਾਵ ਨੇ ਸਾਡੇ ਮਨਾਂ ਨੂੰ ਮੋਹ ਲਿਆ ਹੈ, ਤੇ ਅਸੀਂ ਇਹਦੇ ਚਮਕ ਦਮਕ ਦੇ ਛਲਾਵੇ ਵਿਚ ਛਲੇ ਗਏ ਹਾਂ। ਉਠਦਿਆਂ, ਬੈਠਦਿਆਂ, ਟੁਰਦਿਆਂ, ਫਿਰਦਿਆਂ, ਸੌਂਦਿਆਂ ਤੇ ਜਾਗਦਿਆਂ ਐਥੋਂ ਤਕ ਕਿ ਸੁਪਨੇ ਵਿਚ ਵੀ ਇਸੇ ਦਾ ਖਿਆਲ ਰਹਿੰਦਾ ਹੈ, ਜਿਸਤੋਂ ਆਪਣਾ ਅਸਲਾ ਭੁਲ ਗਏ ਹਾਂ ਤੇ ਉਸ ਤੋਂ ਇੰਨੀ ਦੂਰ ਚਲੇ ਗਏ ਹਾਂ ਕਿ ਸਾਡਾ ਆਪਣੇ ਅਸਲੇ ਨਾਲ ਕੋਈ ਸਬੰਧ ਹੋਣਾ ਸਮਝਣਾ ਅਸੰਭਵ ਹੋ ਰਿਹਾ ਹੈ ? ਅਸੀ ਆਪਣੇ ਸੋਮੇ ਨੂੰ ਭੁਲਾ ਦਿਤਾ ਹੈ ਪਰ ਉਸ ਨੇ ਸਾਨੂੰ ਨਹੀਂ ਭੁਲਾਇਆ। ਉਹ ਸਾਡੀ ਇਸ ਗਿਰਾਵਟ ਨੂੰ ਵੇਖਦਾ ਹੈ ਤੇ ਉਹ ਦਯਾਵਾਨ ਹੁੰਦਾ ਹੈ। ਸਾਨੂੰ ਵਿਕਾਰਾਂ ਦੇ ਚਿੱਕੜ ਵਿਚ ਲਿਬੜਿਆ ਤੱਕਦਾ ਹੈ ਤੇ ਗੋਦੀ ਵਿਚ ਲੈਕੇ ਪਵਿੱਤ੍ਰ ਕਰਨ ਲਈ ਬਾਹਾਂ ਪਸਾਰਦਾ ਹੈ। ਸਾਨੂੰ ਕਸ਼ਟਾਂ ਵਿਚ ਤੜਫ਼ਦਾ ਤੇ ਵਿਲਕਦਾ ਤਕਕੇ ਹੱਥ ਵਧਾ ਰਿਹਾ ਹੈ ਕਿ ਉਹਦੀ ਉਂਗਲੀ ਫੜਕੇ ਦੁੱਖਾਂ ਦੇ ਸਾਗਰ ਵਿਚੋਂ ਨਿਕਲ ਆਈਏ। ਉਹ ਸਾਡੇ ਔਗੁਣਾਂ ਨੂੰ ਵੇਖਕੇ ਅਣਡਿਠ ਕਰ ਰਿਹਾ ਹੈ

ਤੇ ਆਪਣੀਆਂ ਮਿਹਰਾਂ ਦਾ ਮੀਂਹ ਵਰਸਾ ਰਿਹਾ ਹੈ। ਜਿਵੇਂ ਮਾਤਾ ਆਪਣੇ ਬੱਚੇ ਨੂੰ, ਭਾਵੇਂ ਉਹ ਕਿੰਨਾ ਹੀ ਗੰਦਾ ਤੇ ਮੰਦਾ ਕਿਉਂ ਨਾ ਹੋਵੇ, ਸੂਛ ਵੇਖਣਾ ਚਾਹੁੰਦੀ ਹੈ, ਮਿਟੀ ਘਟੇ ਨਾਲ ਲਿਬੜੇ ਨੂੰ ਉਠਾਉਂਦੀ, ਨਹਾਉਂਦੀ ਧੁਆਉਂਦੀ ਤੇ ਗਲੇ ਨਾਲ ਲਗਾਉਂਦੀ ਹੈ, ਤਿਵੇਂ ਹੀ ਵਾਹਿਗੁਰੂ ਆਪਣੇ ਬੰਦਿਆਂ ਨੂੰ ਸੂਛ, ਸ਼ੁੱਧ ਤੇ ਪਵਿੱਤ੍ਰ ਵੇਖਣਾ ਚਾਹੁੰਦਾ ਹੈ, ਇਨ੍ਹਾਂ ਦੇ ਔਗੁਣ ਨਹੀ ਚਿਤਾਰਦਾ, ਪਰ ਸ਼ਰਤ ਇਹ ਹੈ ਕਿ ਬੰਦੇ ਉਹਦੇ ਬੰਦੇ ਹੋਣਾ ਚਾਹੁਣ। ਉਹ ਪਾਪਾਂ ਨੂੰ ਭੁਲ ਜਾਂਦਾ ਹੈ, ਜੇ ਪਾਪੀ ਆਪਣੇ ਪਾਪਾਂ ਤੋਂ ਲੱਜਤ ਹੋ ਪਸ਼ਚਾਤਾਪ ਕਰੇ। ਉਹ ਔਗੁਣਾਂ ਨੂੰ ਵਿਸਾਰ ਦੇਂਦਾ ਹੈ, ਜੇ ਔਗਣੀ ਆਪਣੇ ਔਗਣਾਂ ਤੋਂ ਪਸ਼ੇਮਾਨ ਹੋਕੇ ਅੱਖਾਂ ਦੇ ਅਥਰੂ ਵਗਾਵੇ। ਉਹ ਕੁਕਰਮਾਂ ਨੂੰ ਦਗਧ ਕਰ ਦੇਂਦਾ ਹੈ, ਜੇ ਕੁਕਰਮੀ ਪਿਛਲੇ ਕੁਕਰਮਾਂ ਤੇ ਪਸ਼ਚਾਤਾਪ ਦੇ ਹੱਥ ਮਲਦਾ ਹੋਇਆ ਅਗੋਂ ਨੂੰ ਕੁਕਰਮਾਂ ਦੇ ਕਰਨ ਤੋਂ ਕੰਨਾਂ ਨੂੰ ਹੱਥ ਲਾਵੇ।

ਜਿਵੇ ਮਾਤਾ ਦੀ ਗੋਦ ਬੱਚੇ ਵਾਸਤੇ ਹਰ ਵੇਲੇ ਖੁਲੀ ਹੈ ਤੇ ਜਿਵੇਂ ਪਿਤਾ ਦੀਆਂ ਬਾਹਾਂ ਹਰ ਵੇਲੇ ਪੁਤਰ ਨੂੰ ਗਲਵੱਕੜੀ ਵਿਚ ਲੈਣ ਲਈ ਅੱਡੀਆਂ ਰਹਿੰਦੀਆਂ ਹਨ, ਤਿਵੇਂ ਵਾਹਿਗੁਰੂ ਦਾ ਦਰ ਪਸ਼ਚਾਤਾਪ ਕਰਨ ਵਾਲਿਆਂ, ਖਿਮਾਂ ਦੇ ਯਾਚਕਾਂ ਤੇ ਅਗੋਂ ਨੂੰ ਮੰਦੇ ਕਰਮਾਂ ਦੇ ਨਾ ਕਰਨ ਦਾ ਪ੍ਰਣ ਕਰਨ ਵਾਲਿਆਂ ਲਈ ਸਦਾ ਹੀ ਖੁਲ੍ਹਾ ਹੈ। ਉਹ ਬਖਸ਼ਿੰਦ ਹੈ, ਉਹਦੀ ਬਖਸ਼ਿਸ਼ ਦੀ ਕੋਈ ਹੱਦ ਨਹੀਂ, ਉਹਦੇ ਵਲ ਕਦਮ ਧਰਦਿਆਂ ਹੀ ਪਾਪ ਝੜਦੇ, ਉਹਦੇ ਦੀਦਾਰ ਦੀ ਤੜਪ ਵਿਚ ਵਿਆਕਲ ਹੁੰਦਿਆਂ ਹੀ ਗੁਨਾਹ ਸੜਦੇ ਤੇ ਉਹਦੇ ਪਿਆਰ ਦੀ ਉਮੰਗ ਵਿਚ ਅੱਖਾਂ ਤੋਂ ਵਗਣ ਵਾਲੀ ਜਲਧਾਰਾ ਸਾਰੀ ਮੈਲ ਕੁਚੈਲ ਰੋਹੜ ਕੇ ਲੈ ਜਾਂਦੀ ਹੈ, ਜਿਸਤੋਂ ਮਨੁੱਖ ਹੌਲਾ ਫੁੱਲ ਹੋ ਜਾਂਦਾ ਹੈ। ਹਿਰਦਾ ਸ਼ੁੱਧ ਹੋ ਆਉਂਦਾ ਹੈ ਤੇ ਮਨ ਮਲੀਨ ਵਾਸ਼ਨਾ ਤੋਂ ਰਹਿਤ ਹੋ ਜਾਂਦਾ ਹੈ, ਦਿਲ ਦਾ ਸ਼ੀਸ਼ਾ ਸਾਫ਼ ਹੋ ਜਾਂਦਾ ਹੈ ਤੇ ਇਸ ਤਰ੍ਹਾਂ ਆਤਮਾਂ ਪ੍ਰਮਾਤਮਾਂ ਦੇ ਬਹੁਤ ਨੇੜੇ ਆ ਜਾਂਦਾ ਹੈ।

ਕੋਈ ਮਨੁੱਖ ਅਜਿਹਾ ਨਹੀਂ ਜੋ ਗੁਨਾਹਗਾਰ ਨਹੀਂ, ਪਰ ਜਿਹੜਾ ਗੁਨਾਹ ਕਰਕੇ ਪਸ਼ਚਾਤਾਪ ਕਰਦਾ ਹੈ ਤੇ ਫਿਰ ਉਸ ਪਾਸੇ ਨਾ ਜਾਣ ਦੀ ਕੋਸ਼ਿਸ਼ ਵਿਚ ਲਗਾ ਰਹਿੰਦਾ ਹੈ, ਉਸ ਜਿੰਨਾ ਸੁਭਾਗਾ ਕੋਈ ਨਹੀਂ। ਜਦ ਕੋਈ ਆਪਣੇ ਕੀਤੇ ਤੇ ਪਸ਼ਚਾਤਾਪ ਕਰਦਾ ਹੈ, ਤਦ ਉਹਦੇ ਬਖਸ਼ਿਸ਼ ਦੀ ਅਰਜੋਈ ਕਰਨ ਤੋਂ ਪਹਿਲਾਂ ਉਸ ਬਖਸ਼ੰਦ ਦੀ ਰਹਿਮਤ ਬਖਸ਼ਣ ਲਈ ਜੋਸ਼ ਵਿਚ ਆ ਜਾਂਦੀ ਹੈ। (*ਦੇਖੋ ਲੇਖ ਦੇ ਅਖੀਰ ਤੇ ਕਵਿਤਾ ਨ.1)

ਪਸ਼ਚਾਤਾਪ ਨਾਲ ਵਾਹਿਗੁਰੂ ਦੇ ਗਿਆਨ ਦਾ ਝਲਕਾ ਵਜਦਾ ਹੈ, ਇਸ ਚਾਨਣੇ ਵਿਚ ਪਾਪ ਇਕ ਦਗਧ ਕਰਨ ਵਾਲੀ ਅਗਨੀ ਦੀ ਭੱਠੀ ਵਰਗੇ ਦਿਸਦੇ ਹਨ, ਤੇ ਪਸ਼ਚਾਤਾਪ ਕਰਨ ਵਾਲਾ ਉਸ ਭੱਠੀ ਨੂੰ ਵੇਖਕੇ ਡਰਦਾ, ਕੰਬਦਾ ਤੇ ਉਸਤੋਂ ਬਚਣ ਦਾ ਉਪਰਾਲਾ ਕਰਦਾ ਹੈ ਤੇ ਵਾਹਿਗੁਰੂ ਦੇ ਦਰ ਤੇ ਉਹਦੀ ਕੀਤੀ ਪੁਕਾਰ ਸੁਣੀ ਜਾਂਦੀ ਹੈ।

ਜਿਹੜਾ ਆਦਮੀ ਬਾਲਪਨ ਵਿਚੋਂ ਨਿਕਲ ਗਿਆ ਹੈ ਆਪਣੇ ਪੈਦਾ ਕਰਨ ਵਾਲੇ ਨੂੰ ਨਹੀਂ ਜਾਣਦਾ, ਉਹਨੂੰ ਪਸ਼ਚਾਤਾਪ ਕਰਨਾ ਚਾਹੀਦਾ ਹੈ ਕਿ ਉਸਨੇ ਆਪਣੇ ਸਿਰਜਣਹਾਰ ਤੇ ਪਾਲਣਹਾਰ ਦਾਤਾਰ ਦੇ ਵਲੋਂ ਹੁਣ ਤਕ ਬੇਪ੍ਰਵਾਹੀ ਕਿਉਂ ਵਰਤੀ?

ਜੇ ਆਸਤਕਾਂ ਦੇ ਘਰ ਵਿਚ ਜਨਮ ਲਿਆ ਹੈ ਤੇ ਜ਼ਬਾਨ ਨਾਲ ਆਖਣ ਮਾਤਰ ਵਾਸਤੇ ਇਹ ਗਲ ਮੰਨਦਾ ਹੈ ਕਿ ਪ੍ਰਮੇਸ਼ੂਰ ਹੈ ਤੇ ਦਿਲੋਂ ਗ਼ਾਫ਼ਲ ਹੈ ਤਾਂ ਉਸਨੂੰ ਆਪਣੀ ਇਸ ਬੇਪ੍ਰਵਾਹੀ ਤੇ ਪਸ਼ਚਾਤਾਪ ਕਰਨਾ ਚਾਹੀਦਾ ਹੈ। ਪਸ਼ਚਾਤਾਪ ਇੰਜ ਕਰਨਾ ਚਾਹੀਦਾ ਹੈ ਕਿ ਉਹਦਾ ਦਿਲ ਧਰਮ ਤੋਂ ਗਿਆਤਾ ਹੋ ਜਾਏ, ਫਿਰ ਉਹ ਵਾਹਿਗੁਰੂ ਨੂੰ ਨਾ ਭੁਲੇ, ਉਹਦੀ ਹੋਂਦ ਦਾ ਦਿਲ ਵਿਚ ਦ੍ਰਿੜ੍ਹ ਵਿਸ਼ਵਾਸ਼ ਹੋਵੇ, ਹਰ ਵੇਲੇ ਉਠਦਿਆਂ, ਬੈਠਦਿਆਂ, ਸੌਂਦਿਆਂ, ਜਾਗਦਿਆਂ ਪ੍ਰਗਟ ਤੇ ਲੁਕਵੀਆਂ ਥਾਂ ਤੇ ਜਿਥੇ ਵੀ ਹੋਵੇ, ਆਪਣੇ ਆਪ ਨੂੰ ਮਾਲਕ ਦੀ ਹਜ਼ੂਰੀ ਵਿਚ ਜਾਣੇ ਤੇ ਜਿਸ ਵੇਲੇ ਬੋਲਣ ਲਈ ਮੂੰਹ ਖੋਹਲੇ ਇਹ ਗਲ ਜਾਣੇ ਕਿ ਜੇ ਮੈ ਬੋਲਣ ਲਗਿਆਂ ਦਿਲ ਤੇ ਜ਼ਬਾਨ ਵਿਚ ਕੋਈ ਅੰਤਰਾ ਰਖਕੇ ਕਿਸੇ ਨਾਲ ਗਲ ਕਰਾਂਗਾ, ਤਦ ਉਹ ਸਰਬ ਵਯਾਪਕ, ਅੰਤਰਯਾਮੀ ਇਸ ਗਲ ਤੋਂ ਜਾਣੂ ਹੋਵੇਗਾ। ਸੋ ਪਸ਼ਚਾਤਾਪ ਇਸ ਤਰ੍ਹਾਂ ਕਰੇ ਕਿ ਉਹਦਾ ਮਨ ਉਹਦੇ ਕਾਬੂ ਵਿਚ ਹੋ ਜਾਏ, ਵਿਸ਼ੇ ਵਾਸ਼ਨਾਂ ਬੁਰਾਈ ਵਲ ਫਿਰ ਨਾ ਲਿਜਾ ਸਕਣ। ਜਿਸ ਵੇਲੇ ਕੋਈ ਆਦਮੀ ਪਾਪ ਕਰਦਾ ਹੈ ਉਸ ਵੇਲੇ ਉਹ ਆਪਣੇ ਆਪ ਨੂੰ ਹਜ਼ੂਰੀ ਵਿਚ ਨਹੀਂ ਸਮਝਦਾ। ਕਿਉਂਕਿ ਜੋ ਹਜ਼ੂਰੀ ਵਿਚ ਹੈ, ਉਸਤੋਂ ਪਾਪ ਨਹੀਂ ਹੋ ਸਕਦਾ।

ਚੋਰ ਚੋਰੀ ਕਰਨ ਲਗਿਆਂ ਅਗੇ ਪਿਛੇ ਵੇਖਦਾ ਹੈ ਕਿ ਮੈਨੂੰ ਕੋਈ ਵੇਖ ਤਾਂ ਨਹੀਂ ਰਿਹਾ, ਜੇ ਉਸਨੂੰ ਇਹ ਪਤਾ ਲਗ ਜਾਏ ਕਿ ਕੋਈ ਤਿੰਨ ਰੁਪਯੇ ਦਾ ਚਪੜਾਸੀ ਵੀ ਉਸਨੂੰ ਵੇਖ ਰਿਹਾ ਹੈ, ਤਦ ਉਹ ਕਦੇ ਚੋਰੀ ਨਹੀਂ ਕਰੇਗਾ, ਪਰ ਜ਼ਬਾਨ ਨਾਲ ਇਸ ਗਲ ਦਾ ਇਕਰਾਰ ਕਰਦਾ ਹੋਇਆ

ਕਿ ਅਕਾਲ ਪੁਰਖ ਜੋ ਸਰਬ ਸ਼ਕਤੀਮਾਨ ਹੈ, ਤੇ ਹਰ ਥਾਂ ਮੌਜੂਦ ਹੈ, ਜੇ ਉਹ ਫਿਰ ਵੀ ਚੋਰੀ ਕਰਦਾ ਹੈ ਤਾਂ ਇਹਦਾ ਮਤਲਬ ਇਹ ਹੋਇਆ ਕਿ ਉਸ ਵੇਲੇ ਉਹ ਵਾਹਿਗੁਰੂ ਨੂੰ ਉਥੇ ਨਹੀ ਸਮਝ ਰਿਹਾ ਕਿਉਂਕਿ ਉਹ ਉਸ ਵੇਲੇ ਉਥੇ ਤਿੰਨ ਰੁਪਏ ਦੇ ਚਪੜਾਸੀ ਜਿੰਨੀ ਵੀ ਹੋਂਦ ਸਾਈਂ ਦੀ ਨਹੀਂ ਮੰਨ ਰਿਹਾ।

ਜਿਸ ਵੇਲੇ ਕਿਸੇ ਆਦਮੀ ਨੂੰ ਇਹ ਪਤਾ ਹੋਵੇ ਕਿ ਮੇਰੇ ਹੱਥ ਵਿਚ ਜ਼ਹਿਰ ਹੈ ਤੇ ਜ਼ਹਿਰ ਵੀ ਉਹ ਹੈ ਜਿਹੜਾ ਘਾਤ ਕਰਨ ਵਾਲਾ ਹੈ, ਤਦ ਉਹ ਉਸਨੂੰ ਕਦੇ ਨਹੀਂ ਖਾਏਗਾ ਤੇ ਕਿਸੇ ਹਾਲਤ ਵਿਚ ਵੀ ਨਹੀਂ ਖਾਏਗਾ। ਇਸੇ ਤਰ੍ਹਾਂ ਨਾਲ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿਕ ਮਨੁੱਖ ਦੇ ਮਹਾਨ ਸ਼ਤਰੂ ਹਨ। ਇਨ੍ਹਾਂ ਦੇ ਫੰਦੇ ਵਿਚ ਫਾਸੇ ਦਾ ਛੁੱਟਕਾਰਾ ਨਹੀਂ, ਜਨਮ ਜਨਮਾਂਤਰਾਂ ਦਾ ਗੇੜ ਹੈ, ਮੌਤ ਹੈ ਤੇ ਦੁੱਖਾਂ ਦਾ ਅਸਗਾਹ ਸਾਗਰ ਹੈ। ਸੋ ਇਸ ਗੱਲ ਨੂੰ ਜਾਣਦਾ ਹੋਇਆ ਵੀ ਜਿਹੜਾ ਆਦਮੀ ਵਿਸ਼ੇ ਲੰਪਟ ਹੁੰਦਾ ਹੈ, ਸਮਝ ਲੈਣਾ ਚਾਹੀਦਾ ਹੈ ਕਿ ਉਸ ਵੇਲੇ ਉਸ ਦੇ ਵਿਵੇਕ ਦਾ ਦੀਪਕ ਮਲੀਨ ਹੋ ਚੁਕਾ ਹੈ। ਵਾਹਿਗੁਰੂ ਦੀ ਸਰਬ ਵਿਆਪਕਤਾ ਦੇ ਸਿਧਾਂਤ ਨੂੰ ਘਟੋ ਘਟ ਉਸ ਵੇਲੇ ਵਿਕਾਰਾਂ ਨੇ ਉਹਦੀਆਂ ਅੱਖਾਂ ਦੇ ਸਾਹਮਣਿਓਂ ਦੂਰ ਕਰ ਦਿਤਾ ਹੈ। ਵਾਹਿਗੁਰੂ ਦੇ ਸਰਬ ਸ਼ਕਤੀ ਮਾਨ ਹੋਣ ਤੋਂ ਉਹਦਾ ਨਿਸ਼ਚਾ ਉਸ ਵੇਲੇ ਵਿਚਲ ਗਿਆ ਹੈ।

ਸੋ ਪਹਿਲਾਂ ਪਸ਼ਚਾਤਾਪ ਨਾਸਤਕਤਾ ਤੋਂ ਕਰਨਾ ਚਾਹੀਦਾ ਹੈ। ਫਿਰ ਰਸਮੀ ਧਰਮੀ ਹੋਣ ਤੋਂ ਪਸ਼ਚਾਤਾਪ ਕਰਨਾ ਚਾਹੀਦਾ ਹੈ ਤੇ ਫੇਰ ਇਸਤੋਂ ਪਿਛੋਂ ਤੀਜਾ ਦਰਜਾ ਪਸ਼ਚਾਤਾਪ ਦਾ ਹੈ, ਜਿਹੜੇ ਪਾਪ ਕੀਤੇ ਹਨ, ਉਨ੍ਹਾਂ ਤੇ ਪਸ਼ਚਾਤਾਪ ਕੀਤਾ ਜਾਏ। ਪਾਪਾਂ ਤੋਂ ਕੀਤਾ ਪਸ਼ਚਾਤਾਪ ਪਾਪਾਂ ਦੇ ਲਬੇੜ ਤੋਂ ਸਾਫ਼ ਸ਼ੁੱਧ ਤੇ ਪਵਿਤ੍ਰ ਬਣਾ ਦੇਵੇਗਾ।

ਕੋਈ ਵੀ ਕੰਮ ਕਰਨ ਲਗਿਆਂ ਪਹਿਲਾਂ ਸੋਚ ਸੋਚਣੀ ਚਾਹੀਦੀ ਹੈ ਕਿ ਜਿਹੜਾ ਕੰਮ ਕਰਨ ਲਗਾ ਹਾਂ ਇਹਦੇ ਵਿਚ ਪਾਪ ਦਾ ਤਾਂ ਕੋਈ ਭਾਗ ਨਹੀਂ, ਜੇ ਹੈ ਤਾਂ ਉਸਦੇ ਕਰਨ ਤੋਂ ਪਹਿਲਾਂ ਹੀ ਦੂਰ ਹੋ ਜਾਏ ਤੇ ਜੇ ਅੱਗਯਾਤ ਅਵਸਥਾ ਵਿਚ ਹੋ ਗਿਆ ਹੈ ਤਦ ਬੜੀ ਸਾਵਧਾਨੀ ਨਾਲ ਵਿਚਾਰ ਕੇ ਉਸ ਤੇ ਉਸ ਵੇਲੇ ਪਸ਼ਚਾਤਾਪ ਕਰੇ, ਜੇ ਉਸ ਵੇਲੇ ਇਸ ਉਕਾਈ ਦੀ ਸੋਝੀ ਨਾ ਪਏ ਤਦ ਰਾਤ ਨੂੰ ਇਕਾਂਤ ਵਿਚ ਬੈਠਕੇ ਦਿਨ ਭਰ ਕੀਤੇ ਕੰਮਾਂ ਨੂੰ ਇਕ ਇਕ ਕਰਕੇ ਅੱਖਾਂ ਦੇ ਸਾਹਵੇਂ ਲਿਆਵੇ

ਤੇ ਦਿਨ ਵਿਚ ਕੀਤੇ ਹਰ ਇਕ ਕੰਮ ਦੀ ਬੜੀ ਕਰੜਾਈ ਨਾਲ ਪੜਚੋਲ ਕਰੇ, ਤੇ ਪਾਪ ਕਰਮਾਂ ਤੋਂ ਪਸ਼ਚਾਤਾਪ ਕਰਦਾ ਹੋਇਆ ਵਾਹਿਗੁਰੂ ਪਾਸੋਂ ਖਿਮਾਂ ਮੰਗੇ ਤੇ ਅੱਗੋਂ ਨੂੰ ਪਾਪਾਂ ਤੋਂ ਬਚਣ ਦਾ ਦ੍ਰਿੜ ਪ੍ਰਣ ਕਰੇ। ਜਿਸ ਵੇਲੇ ਬਚਨ ਤੇ ਕਰਮਾਂ ਨਾਲ ਪਾਪ ਕਰਨ ਤੋਂ ਬੱਚ ਜਾਏ, ਉਸ ਵੇਲੇ ਮਨ ਦੇ ਸੰਕਲਪ ਵਿਕਲਪ ਵਿਚ ਪਾਪਾਂ ਦੇ ਚਿੰਤਨ ਤੇ ਦ੍ਰਿਸ਼ਟੀ ਮਾਰਨੀ ਚਾਹੀਦੀ ਹੈ ਤੇ ਜਿਹੜੇ ਕੁਕਰਮ ਤੇ ਪਾਪ ਚਿੰਤਨ ਵਿਚ ਆਉਣ ਉਹਨਾਂ ਤੋਂ ਪਸ਼ਚਾਤਾਪ ਕਰਨਾ ਚਾਹੀਦਾ ਹੈ। ਇਹ ਜਿਨੀਆਂ ਉਕਾਈਆਂ ਤੇ ਪਾਪ ਹਨ ਉਹ ਸਾਰੀਆਂ ਵਾਹਿਗੁਰੂ ਨੂੰ ਭੁਲਣ ਤੋਂ ਹਨ, ਜੇ ਬੰਦਾ ਵਾਹਿਗੁਰੂ ਦੀ ਯਾਦ ਤੇ ਹਜ਼ੂਰੀ ਵਿਚ ਰਹਿਣ ਲਗ ਪਏ ਤਦ ਉਸਤੋਂ ਪਾਪ ਨਹੀਂ ਹੋ ਸਕਣਗੇ।

ਹੋਰ ਗਲਾਂ ਛੱਡ ਕੇ ਜੇ ਕਦੀ ਕੇਵਲ ਇਸ ਗਲ ਤੇ ਹੀ ਪਸ਼ਚਾਤਾਪ ਕੀਤਾ ਜਾਏ ਕਿ ਆਪਣੀ ਆਯੂ ਅਜਾਂਈਂ ਗਵਾਈ ਹੈ, ਤਦ ਇਸਦੇ ਵਾਸਤੇ ਪਸ਼ਚਾਤਾਪ ਦੀ ਬੜੀ ਲੋੜ ਹੈ, ਪਰ ਉਸ ਆਦਮੀ ਬਾਬਤ ਕੀ ਕਿਹਾ ਜਾਏ, ਜੋ ਆਪਣੇ ਪਿਛਲੇ ਸਮੇਂ ਵਾਂਗ ਅਗਲੀ ਆਯੂ ਵੀ ਵਿਅਰਥ ਗਵਾ ਰਿਹਾ ਹੈ।

ਇਕ ਆਦਮੀ ਪਾਸ ਅਣਮੋਲ ਮੋਤੀ ਹੈ, ਜੇ ਉਹ ਉਸਤੋਂ ਗੁਆਚ ਜਾਏ, ਤਦ ਉਹਦੀ ਉਹਨੂੰ ਬੜੀ ਚਿੰਤਾ ਹੋਵੇਗੀ, ਪਰ ਜੇ ਉਸਦੇ ਮੋਤੀ ਗੁਆਣ ਦੇ ਨਾਲ ਹੀ ਉਸਨੂੰ ਇਸ ਗਲ ਦਾ ਵੀ ਡਰ ਹੋਵੇ ਕਿ ਇਹ ਮੋਤੀ ਗੁਆਚਣ ਤੋਂ ਮੈਨੂੰ ਸਜ਼ਾ ਮਿਲੇਗੀ, ਤਦ ਉਹਦੀ ਚਿੰਤਾ ਤੇ ਫ਼ਿਕਰਾਂ ਦਾ ਕੋਈ ਹਿਸਾਬ ਨਹੀਂ ਰਹੇਗਾ।

ਆਯੂ ਦਾ ਹਰ ਇਕ ਸ੍ਵਾਸ ਇਕ ਮੋਤੀ ਹੈ, ਜੀਹਦੇ ਨਾਲ ਦੋਨਾਂ ਜਹਾਨਾਂ ਦੀ ਭਲਿਆਈ ਖਰੀਦੀ ਜਾ ਸਕਦੀ ਹੈ। ਜੇ ਕੋਈ ਆਦਮੀ ਇਨ੍ਹਾਂ ਸ੍ਵਾਸਾਂ ਨੂੰ ਪਾਪਾਂ ਵਿਚ ਖਰਚ ਕਰੇ ਐਥੋਂ ਤਕ ਕਿ ਉਹਦੀ ਮੌਤ ਹੋ ਜਾਏ, ਤਦ ਉਹਦੀ ਹਾਲਾਤ ਕੀ ਹੋਵੇਗੀ ਜੇ ਉਸਨੂੰ ਆਪਣੀ ਇਸ ਭੁਲ ਦਾ ਪਤਾ ਲਗ ਜਾਏ ? ਪਰ ਇਹ ਖ਼ਬਰ ਆਮ ਮਨੁੱਖਾਂ ਨੂੰ ਉਸ ਵੇਲੇ ਹੁੰਦੀ ਹੈ, ਜਿਸ ਵੇਲੇ ਕਿ ਪਸ਼ਚਾਤਾਪ ਦਾ ਸਮਾਂ ਬੀਤ ਜਾਂਦਾ ਹੈ।

ਜਵਾਨੀ ਦੇ ਸਮੇਂ ਜਦ ਕਿ ਸਰੀਰ ਵਿਚ ਹਿੰਮਤ, ਦਿਲ ਵਿਚ ਹੌਸਲਾ, ਬਾਜ਼ੂਆਂ ਵਿਚ ਜ਼ੋਰ, ਲੱਤਾਂ ਵਿਚ ਤਾਕਤ, ਅੱਖਾਂ ਵਿਚ ਜੋਤ ਤੇ ਦਿਮਾਗ ਵਿਚ ਸਤਿਆ ਸੀ, ਉਸ ਵੇਲੇ ਦਾ ਪਸ਼ਚਾਤਾਪ ਅਗੇ ਦੇ ਸੁਧਾਰ ਦੇ ਵਾਸਤੇ

ਕੁਛ ਅਰਥ ਰਖ ਸਕਦਾ ਸੀ, ਜਿਸ ਵੇਲੇ ਜਰਾ ਅਵਸਥਾ ਨੇ ਜੋਬਨ ਕਾਲ ਨੂੰ ਗ੍ਰਸ ਲਿਆ, ਸਰੀਰ ਸਤਯਾਹੀਨ ਹੋ ਗਿਆ, ਅੱਖਾਂ ਵਿਚ ਜੋਤ ਨਾ ਰਹੀ, ਸਿਰ ਕੰਬਣ ਲਗਾ, ਨੈਣ ਜੋਤ ਤੇ ਹੀਣ ਹੋ ਗਏ : ਫਿਰ ਪਛਤਾਏ ਹੋਤ ਕਿਆ ਜਬ ਚਿੜੀਆਂ ਚੁਗ ਲਿਆ ਖੇਤ। (ਖਾ. ਸ. 22-2-2007)

{ਨੋਟ-ਇਸੇ ਵਿਸ਼ੇ ਤੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਕਵਿਤਾ ਹੇਠ ਦਿਤੀ ਹੈ-ਸੰਪਾਦਕ}

## (1) ਨੂਰ ਚਮਕਦਾ ਮੱਥਾ

ਅਰਸ਼ੀ 'ਛੁਹ' ਤੇਰੀ ਦੇ ਸ੍ਵਾਲੀ
ਅਸੀਂ ਦਰ ਤੇਰੇ ਤੇ ਆਏ,
ਡਰਦੇ ਡਰਦੇ, ਕੰਬਦੇ ਕੰਬਦੇ
ਅਸਾਂ ਗਿਣ ਗਿਣ ਕਦਮ ਰਖਾਏ;
ਐਪਰ ਨੂਰ ਚਮਕਦਾ ਮੱਥਾ
ਅਸਾਂ ਜਦੋਂ ਤੁਧੇ ਦਾ ਡਿੱਠਾ,
ਛੁਹ ਬਖਸ਼ਣ ਦਾ ਸ਼ੌਕ ਤੁਸਾਂ ਵਿਚ
ਸਾਨੂੰ ਡੁਲ੍ਹਦਾ ਨਜ਼ਰੀਂ ਆਏ।

(ਮਟਕ ਹੁਲਾਰੇ ਪੁਸਤਕ ਵਿਚੋਂ)

## (2) ਜਿਤ ਵਲ ਨਜ਼ਰ ਉਤੇ ਵੱਲ ਸੱਜਣ

ਨੈਣਾਂ ਦੇ ਵਿਚ ਸੱਜਣ ਬਹਾਇਆ
ਉਹ ਹੇਠਾਂ ਨੂੰ ਧਸਿਆ,
ਧਸਿਆ ਅੰਦਰਲੇ ਦੇ ਅੰਦਰ
ਜਾ ਡੂੰਘਾਣੀਂ ਫਸਿਆ,
ਨੈਣ ਮੀਟਿਆਂ ਅੰਦਰ ਦਿਸਦਾ
ਨੈਣ ਖੁਲ੍ਹਿਆਂ ਬਾਰ੍ਹ ਦਿਸੀਵੇ,
ਜਿਤ ਵਲ ਨਜ਼ਰ ਉਤੇ ਵਲ ਦਿਸਦਾ,
ਵਣ ਤਿਣ ਸੱਜਣ ਵਸਿਆ॥੩੫॥

(ਲਹਿਰਾਂ ਦੇ ਹਾਰ ਵਿਚੋਂ ੧-੪-੧੯੧੯ ਨੂੰ ਲਿੱਖੀ)



 

## 2. ਗੁਰਬਾਣੀ ਇਸ ਜਗ ਮਹਿ ਚਾਨਣੁ।

(ੳ)

**ਗਿਆਨੀ** ਸਾਨੂੰ ਗੁਮਰਾਹ ਕਰਦੇ ਹਨ। ਅਸੀਂ ਉਨ੍ਹਾਂ ਦੇ ਉਪਦੇਸ਼ ਹੇਠ ਆਪਣੇ ਆਪ ਨੂੰ ਬ੍ਰਹਮ ਬਨਾਉਣਾ ਚਾਹੁੰਦੇ ਹਾਂ। ਪਰ ਇਹ ਗ਼ਲਤ ਹੈ। ਅਸਾਂ ਉਸ ਨਾਲ ਮਿਲਾਪ ਪ੍ਰਾਪਤ ਕਰਨਾ ਹੈ।

ਜਿਸ ਦੇ ਅੰਦਰ ਸਿਮਰਨ ਹੈ, ਉਸਨੂੰ ਵਾਹਿਗੁਰੂ ਦਾ ਮਿਲਾਪ ਹੈ, ਉਹ ਮੁਕਤ ਹੈ। ਵਾਹਿਗੁਰੂ ਨੂੰ ਅਸੀਂ ਯਥਾਰਥ ਰੂਪ 'ਚ (objectively) ਦੇਖ ਨਹੀਂ ਸਕਦੇ। ਦ੍ਰਿਸ਼ਟਾ ਪਦ ਵਿਚ ਹੋਕੇ (subjectively) ਪ੍ਰਤੀਤ ਕਰ ਸਕਦੇ ਹਾਂ। ਸਾਰੇ ਪਦਾਰਥ (object) ਜਿਨ੍ਹਾਂ ਨੂੰ ਅਸੀਂ ਦੇਖ ਸਕਦੇ ਹਾਂ ਓਹ ਬਿਨਸਨਹਾਰ ਹਨ। ਵਾਹਿਗੁਰੂ ਬਿਨਸਨਹਾਰ ਨਹੀਂ। ਇਸ ਵਾਸਤੇ ਅਸੀਂ ਉਸ ਨੂੰ ਕਿਵੇਂ ਦੇਖ ਸਕਦੇ ਹਾਂ? ਅਸੀਂ ਆਪਣੀ ਨਿਗਾਹ ਨਾਲ ਹੋਰਨਾਂ ਨੂੰ ਦੇਖਦੇ ਹਾਂ ਪਰ ਆਪਣੀ ਨਿਗਾਹ ਨੂੰ ਕਦੀ ਨਹੀਂ ਵੇਖਿਆ। ਫ਼ੇਰ ਅਸੀਂ ਇਹ ਜਾਣਦੇ ਹਾਂ ਕਿ ਸਾਡੀ ਨਿਗਾਹ ਹੈ।

ਜੀਵਨ ਦਾ ਲਾਹਾ ਸਿਮਰਨ ਹੈ। ਸਿਮਰਨ ਦੀ ਕੋਈ ਕੀਮਤ ਨਹੀਂ ਪਾ ਸਕਦਾ। ਇਸ ਦੀ ਕੀਮਤ ਮਰ ਕੇ ਫੇਰ ਪਤਾ ਲਗੇਗੀ। ਜਿਨ੍ਹਾਂ ਨੇ ਸਿਮਰਨ ਨਹੀਂ ਕੀਤਾ ਉਹ ਮਰ ਕੇ ਪਛੁਤਾਉਣਗੇ ਤੇ ਜਿਨ੍ਹਾਂ ਨੇ ਸਿਮਰਨ ਕੀਤਾ ਹੈ, ਉਹ ਵੀ ਪਛੁਤਾਉਣਗੇ, ਕਿਉਂ? ਇਸ ਲਈ ਕਿ ਜਦ ਇਸ ਦੀ ਕੀਮਤ ਦਾ ਪਤਾ ਲੱਗੇਗਾ, ਕਿ ਇਹ ਮਹਾਨ ਕੀਮਤੀ ਤੇ ਅਮੋਲਕ ਸ਼ੈ ਹੈ, ਉਹ ਕਹਿਣਗੇ, ਜੇ ਸਿਮਰਨ ਦੀ ਏਡੀ ਕੀਮਤ ਸੀ ਤਾਂ ਅਸਾਂ ਹੋਰ ਸਿਮਰਨ ਕਿਉਂ ਨਾ ਕੀਤਾ।

ਸਿਮਰਨ ਪਹਿਲਾਂ ਮੈਲ ਕੱਟਦਾ ਹੈ। ਇਸ ਵਾਸਤੇ ਇਸ ਵਿਚ ਪਹਿਲੇ ਦਿਲ ਨਹੀਂ ਲੱਗਦਾ। ਜਦ ਮਨ ਨਿਰਮਲ ਹੋ ਜਾਂਦਾ ਹੈ ਤਾਂ ਸਿਮਰਨ ਵਿਚ ਰਸ ਆਉਣ ਲੱਗਦਾ ਹੈ ਤੇ ਛੱਡਣ ਨੂੰ ਜੀ ਨਹੀਂ ਕਰਦਾ।

ਜੇਹੜੇ ਪੰਜ ਮਿੰਟ ਵੀ ਰੋਜ਼ ਸਿਮਰਨ ਕਰਦੇ ਹਨ; ਯਾ ਕਰਨਗੇ, ਉਨ੍ਹਾਂ ਨੂੰ ਵੀ ਦਰਗਾਹ ਵਿਚ ਸੋਹਣਾ ਸੁਖ ਮਿਲੇਗਾ।

Mr. Stead, Editor, Review of reviews (ਮਿਸਟ੍ਰ ਸਟੈਡ, ਐਡੀਟਰ, ਰਿਵਿਊ ਔਫ਼ ਰੀਵਿਊਜ਼) ਨੇ ਕੁਝ ਸਾਲ ਹੋਏ ਇਕ ਕਿਤਾਬ ਲੈਟਰਜ਼ ਆਫ ਜੂਲੀਆ (Letters of Julia) ਛਾਪੀ ਸੀ। ਇਹ ਬੜਾ ਨਾਮੀ ਆਦਮੀ ਹੋਇਆ ਹੈ। ਜਿਸ ਨੇ ਇਕ ਡੁੱਬਦੇ ਜਹਾਜ਼ ਵਿਚ ਆਪਣੇ ਆਪ ਨੂੰ ਪਹਿਲਾਂ ਬਚਾਉਣ ਤੋਂ ਇਨਕਾਰ ਕਰ ਦਿੱਤਾ ਸੀ, ਤੇ ਕਿਹਾ ਸੀ ਕਿ ਇਸਤ੍ਰੀਆਂ ਤੇ ਬੱਚਿਆਂ ਨੂੰ ਪਹਿਲੇ ਬਚਾਓ, ਉਨ੍ਹਾਂ ਦਾ ਹੱਕ ਪਹਿਲਾ ਹੈ ਬਚਣ ਦਾ। ਇਸ ਕਿਤਾਬ ਵਿਚ ਉਸ ਨੇ ਆਪਣੀ ਪਰਲੋਕ-ਗਾਮੀ ਭੈਣ ਤੋਂ ਮਿਲੀਆਂ ਕੁਝ ਚਿੱਠੀਆਂ ਛਾਪੀਆਂ ਹਨ। ਇਹ ਚਿੱਠੀਆਂ ਇਕ ਮੀਡੀਅਮ (medium) (ਜੋ ਰੂਹਾਂ ਨਾਲ ਗੱਲਬਾਤ ਕਰ ਸਕਦੀ ਸੀ) ਦੀ ਰਾਹੀਂ ਮਿਲੀਆਂ ਸਨ। ਇਨ੍ਹਾਂ ਚਿੱਠੀਆਂ ਵਿਚ ਉਸਦੀ ਭੈਣ ਜੂਲੀਆ ਨੇ ਲਿਖਿਆ ਹੈ ਕਿ ਜੇ ਤੂੰ ਦੁਨੀਆਂ ਵਿਚ ਰਹਿੰਦਿਆਂ ਪੰਜ ਮਿੰਟ ਵੀ ਵਾਹਿਗੁਰੂ ਦੇ ਨਾਮ ਦਾ ਸਿਮਰਨ ਹਰਿ ਰੋਜ਼ ਕਰ ਛੱਡੇਂਗਾ, ਤਾਂ ਜਦ ਇਥੇ ਪਰਲੋਕ ਵਿਚ ਆਵੇਂਗਾ ਤਾਂ ਤੂੰ ਵੇਖੇਂਗਾ ਕਿ ਤੇਰੇ ਲਈ ਕਾਫ਼ੀ ਪੂੰਜੀ ਜਮ੍ਹਾਂ ਹੋ ਗਈ ਹੋਵੇਗੀ, ਇਹ ਤੈਨੂੰ ਪ੍ਰਲੋਕ ਵਿਚ ਸੁੱਖ ਦੇਵੇਗੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਹੁਕਮ ਦਿਤਾ ਹੈ, ਕਿ ਸਿਮਰਨ ਕਰੋ:

**"ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧਿ॥**
**ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥"**

(ਸਲੋਕ ਕਬੀਰ ੨੩੨)

ਇਕ ਘੜੀ 24 ਮਿੰਟ ਦੀ ਹੁੰਦੀ ਹੈ ਅੱਧੀ ਤੋਂ ਅੱਧੀ ਓਹੋ ਪੰਜ ਛੇ ਮਿੰਟ ਹੀ ਬਣਦੀ ਹੈ। ਭਾਵ ਹੈ ਘੱਟ ਤੋਂ ਘੱਟ ਸਮਾਂ ਨਾਮ ਜਪਿਆਂ ਵੀ ਮਹਾਂ ਫਲ ਦਾਇਕ ਹੈ।

**ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥**

(ਗਉੜੀ ਮ:੫, ਸੁਖਮਨੀ, ੧-੮)

(ਅ)

**ਜਦ** ਅਸੀਂ ਵਾਹਿਗੁਰੂ ਦਾ ਨਾਮ ਸਿਮਰਦੇ ਹਾਂ, ਅਸੀਂ ਉਸ ਦੇ ਮਿਲਾਪ ਵਿਚ ਹੁੰਦੇ ਹਾਂ। ਕਈ ਕਹਿੰਦੇ ਹਨ ਕਿ ਨਾਮ ਜਪਣ ਵਿਚ ਮਨ ਨਹੀਂ ਲੱਗਦਾ, ਤੇ ਫੇਰ ਨਾਮ ਜਪਣਾਂ ਛੱਡ ਦਿੰਦੇ ਹਨ। ਇਹ ਬੜੀ ਭਾਰੀ ਭੁੱਲ ਹੈ।

ਮਾਂ ਬੱਚੇ ਨੂੰ ਗੋਦੀ ਵਿਚ ਲੈ ਕੇ ਉਸ ਨਾਲ ਪਿਆਰ ਦੀਆਂ ਗੱਲਾਂ ਕਰਦੀ ਹੈ। ਇਹ ਮਾਂ ਦੀਆਂ ਗੱਲਾਂ ਬੱਚੇ ਦਾ ਅਚੇਤ ਮਨ ਸੁਣਦਾ ਹੈ, ਤੇ ਇਹ ਗੱਲਾਂ ਉਸ ਵਿਚ ਰਚਦੀਆਂ ਰਹਿੰਦੀਆਂ ਹਨ। ਬੱਚਾ ਇਸ ਤਰ੍ਹਾਂ ਬੋਲਣਾ ਸਿੱਖਦਾ ਹੈ। ਜੇ ਮਾਂ ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰੇ, ਤਾਂ ਬੱਚਾ ਬੋਲਣਾ ਹੀ ਨਾ ਸਿਖ ਸਕੇ। ਇਸ ਤਰ੍ਹਾਂ ਜਦ ਅਸੀਂ ਨਾਮ ਜਪਦੇ ਹਾਂ ਤਾਂ ਉਹ ਸਾਡੇ ਅਚੇਤ ਮਨ ਵਿਚ ਸਿੰਜਰਦਾ ਰਹਿੰਦਾ ਹੈ। ਜਦ ਇਹ ਮਨ ਭਰਪੂਰ ਹੋ ਜਾਂਦਾ ਹੈ ਤਾਂ ਨਾਮ ਦਾ ਰਸ ਆਉਣ ਲੱਗ ਜਾਂਦਾ ਹੈ।

ਨਾਮ ਜਪਦੇ ਹੋਏ ਜੇ ਮਨ ਜ਼ਰਾ ਵੀ ਟਿਕ ਜਾਵੇ ਤਾਂ ਥੋੜੀ ਗੱਲ ਨਹੀਂ। ਮਨ ਪੂਰਾ ਵੱਸ ਤਦੋਂ ਆਉਂਦਾ ਹੈ, ਜਦ ਵਾਹਿਗੁਰੂ ਦੀ ਪੂਰਨ ਕ੍ਰਿਪਾਲਤਾ ਹੋਵੇ।

**"ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥"**
(ਥਿਤੀ ਗਉੜੀ ਮ:੫-੧੦, ਪੰਨਾ-੨੯੮)

ਸਾਨੂੰ, ਚਾਹੇ ਮਨ ਨਾ ਵੀ ਟਿਕੇ, ਨਾਮ ਜਪਣਾ ਛੱਡਣਾ ਨਹੀਂ ਚਾਹੀਦਾ। ਨਾਮ ਜਪਣ ਨਾਲ ਮਨ ਵਿਚ ਸੰਸਕਾਰ ਭਰਦੇ ਜਾਂਦੇ ਹਨ, ਤੇ ਫੇਰ ਨਾਮ (automatic) ਸਹਿਜ ਸੁਭਾਵ ਹੋਣ ਵਾਲਾ ਹੋ ਜਾਂਦਾ ਹੈ।

ਮਨ ਤੇ ਸੰਗਤ ਦਾ ਅਸਰ ਬੀ ਹੁੰਦਾ ਹੈ। ਮਨ ਦਿਨ ਨੂੰ ਜੋ ਕੁਝ ਕਰੇਗਾ ਰਾਤ ਨੂੰ ਵੀ ਉਸੇ ਧਿਆਨ ਵਿਚ ਲੱਗਾ ਰਹਵੇਗਾ। ਜਿਸ ਤਰ੍ਹਾਂ ਕਿ ਜੇ ਕੋਈ ਆਦਮੀ ਕਿਸੇ ਸੰਤ ਦੀ ਸੰਗਤ ਕਰੇ ਤੇ ਕੀਰਤਨ ਉਪਦੇਸ਼ ਸੁਣੇ ਤਾਂ ਰਾਤ ਨੂੰ ਉਸ ਨੂੰ ਸੁਫ਼ਨੇ ਬੀ ਸੰਤਾਂ ਦੇ ਅਤੇ ਸੰਗਤ ਦੇ ਆਉਣਗੇ, ਜੋ ਮੰਦਾ ਕਰਮੀਆਂ ਦੀ ਸੰਗਤ ਕਰੇਗਾ ਤਾਂ ਸੁਫ਼ਨੇ ਵੀ ਮੰਦੇ ਕਰਮਾਂ ਦੇ ਹੀ ਆਉਣਗੇ।

 

ਇਕ ਵੰਡ ਅਨੁਸਾਰ ਸਾਡੇ ਤਿੰਨ (relations) ਰਿਸ਼ਤੇ ਹਨ, ਇਕ ਗੁਰੂ ਨਾਲ, ਦੂਜਾ ਵਾਹਿਗੁਰੂ ਨਾਲ, ਤੀਜਾ ਆਪਣੇ ਆਪ ਨਾਲ। ਆਪਣੇ ਆਪ ਨਾਲ ਇਹ ਹੈ ਕਿ ਸਾਡਾ (character) ਚਾਲ ਚਲਣ ਉੱਚਾ ਹੋਵੇ। ਸਜਾਤੀ ਨਾਲ ਸਜਾਤੀ ਮਿਲਦਾ ਹੈ। ਜਦ ਸਾਡੇ ਵਿਚ ਵਾਹਿਗੁਰੂ ਦੇ ਗੁਣ ਆ ਜਾਣਗੇ, ਤਾਂ ਅਸੀਂ ਉਸ ਵਿਚ ਮਿਲ ਸਕਾਂਗੇ। ਜਿਸ ਤਰ੍ਹਾਂ ਪਾਣੀ ਨਾਲ ਪਾਣੀ ਮਿਲਦਾ ਹੈ। ਪਾਣੀ ਨਾਲ ਪਾਰਾ ਨਹੀਂ ਮਿਲ ਸਕਦਾ। ਸ੍ਰੀ ਦਰਬਾਰ ਸਾਹਿਬ ਦੇ ਐਮ੍ਰਿਤ ਸਰੋਵਰ ਵਿਚ ਗੰਦਾ ਪਾਣੀ ਨਹੀਂ ਪੈਂਦਾ। ਮਾਨ ਸਰੋਵਰ ਦਾ ਪਵਿੱਤਰ ਪਾਣੀ ਪਾ ਦੇਵੋ ਤਾਂ ਕੋਈ ਇਤਰਾਜ਼ ਨਹੀਂ ਕਰੇਗਾ। ਤ੍ਰੀਮਤ ਪਤੀਬ੍ਰਤਾ ਹੋਵੇ, ਤੇ ਆਦਮੀ ਇਸਤ੍ਰੀ ਬ੍ਰਤ ਕਰੇ ਤਾਂ ਦੋਨੋਂ ਉਚੇ character (ਚਾਲ ਚਲਣ) ਦੇ ਹੋ ਕੇ ਸੰਤ ਬਨਣ ਤੇ ਸਤਿਸੰਗ ਬਨਾਉਣ। ਸਿਰ ਨੰਗੇ ਫਿਰ ਕੇ, ਜਾਂ ਮਰਦਾਂ ਨਾਲ ਕਲੱਬਾਂ ਵਿਚ ਜਾ ਕੇ ਔਰਤਾਂ ਸਿਰਫ਼ ਕਾਮ ਹੀ (excite) ਪ੍ਰਚੰਡ ਕਰਦੀਆਂ ਹਨ, ਆਤਮਕ ਸ਼ਾਂਤੀ ਨਹੀਂ ਪ੍ਰਾਪਤ ਹੋ ਸਕਦੀ। ਬਾਣੀ ਤੇ ਨਾਮ ਨਾਲ ਵਾਹਿਗੁਰੂ ਦਾ ਪੱਕਾ ਮਿਲਾਪ ਹੁੰਦਾ ਹੈ। ਆਤਮਕ ਸ਼ਾਂਤੀ ਪ੍ਰਾਪਤ ਹੁੰਦੀ ਹੈ।

ਨਾਮ ਪਹਿਲਾਂ ਸਥੂਲ ਹੁੰਦਾ ਹੈ। ਫੇਰ ਸੂਖਮ ਹੋ ਜਾਂਦਾ ਹੈ। ਬਾਣੀ ਪੜ੍ਹਨ ਨਾਲ ਮਨ ਵਿਚ ਚਾਨਣ ਹੁੰਦਾ ਹੈ। ਆਦਮੀ ਮਨਮਤੀਆਂ ਦੇ ਕਹਿਣ ਕਹਾਣ ਵਿਚ ਨਹੀਂ ਫਸਦਾ:-

**"ਗੁਰਬਾਣੀ ਇਸੁ ਜਗ ਮਹਿ ਚਾਨਣੁ॥"**

(ਸਿਰੀ ਰਾਗ ਮ:੩ ਅਸ਼ਟ: ੨-੨੨)

ਕਈ ਕਹਿੰਦੇ ਹਨ ਕਿ ਵਾਹਿਗੁਰੂ ਵਾਹਿਗੁਰੂ ਕਰਨ ਦਾ ਕੀ ਫ਼ਾਇਦਾ ਹੈ। ਇਹ (mechanical) ਜੰਤ੍ਰਵਤ ਬੁਧ-ਰਹਿਤ ਰਟਨ ਹੈ। ਇਹ ਗੱਲ ਠੀਕ ਨਹੀਂ। ਤਿੱਬਤ ਦੇ ਲੋਕ ਇਕ ਗੋਲ ਡੱਬੇ ਜਿਹੇ ਵਿਚ ਆਪਣੇ ਇਸ਼ਟ ਦਾ ਨਾਮ ਲਿਖ ਕੇ ਪਾ ਦਿੰਦੇ ਹਨ ਤੇ ਫੇਰ ਉਸ ਨੂੰ ਇਕ ਡੰਡੇ ਤੇ ਚੜ੍ਹਾ ਕੇ ਹੱਥਾਂ ਨਾਲ ਘੁਮਾਂਦੇ ਰਹਿੰਦੇ ਹਨ। ਉਹ ਤਾਂ (mechanical) ਜੰਤ੍ਰਵਤ ਹੋ ਸਕਦਾ ਹੈ, ਪਰ ਸਾਡਾ 'ਵਾਹਿਗੁਰੂ, ਵਾਹਿਗੁਰੂ' ਕਰਨਾ ਕਦੇ ਜੰਤ੍ਰਵਤ ਨਹੀਂ ਹੋ ਸਕਦਾ। ਅਸੀਂ ਕੋਈ ਨਿਰਜਿੰਦ ਚੀਜ਼ ਨਹੀਂ ਹਾਂ। ਸਾਡੇ ਵਿਚ (intellect) ਬੁੱਧੀ ਹੈ। ਵਾਹਿਗੁਰੂ ਵਾਹਿਗੁਰੂ ਕਰਨ ਦਾ ਸਾਡੇ ਮਨ ਤੇ ਹਰ ਹਾਲਤ ਵਿਚ ਅਸਰ ਹੁੰਦਾ ਹੈ।

(ੲ)

**"ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥**
**ਵਸਗਤਿ ਪੰਚ ਕਰੇ ਨਹ ਡੋਲੈ॥"**
(ਰਾਮਕਲੀ ਮ:੧-੫, ਪੰਨਾ-੮੭੭)

**ਪੰਜਾਂ** ਨੂੰ ਵੱਸ ਕਰੇ, ਜੇ ਉਨ੍ਹਾਂ ਵਿਚੋਂ ਕੋਈ ਇਕ ਕਦੇ ਗਲਬਾ ਪਾਵੇ ਤਾਂ ਡੋਲੇ ਨਾ, ਇਸ ਤਰ੍ਹਾਂ ਆਪਣਾ ਚਾਲ ਚਲਣ ਬਣਾਏ। ਪਿਛਲੇ ਸਮੇਂ ਦੇ ਸਿੱਖਾਂ ਦੇ ਚਾਲ ਚਲਣ ਤੇ ਸਚਾਈ ਅਤੇ ਸੱਚ ਦੀ ਦਾਦ ਦੁਸ਼ਮਨ ਬੀ ਦਿੰਦੇ ਸਨ। ਮੁਸਲਮਾਨ ਹਾਕਮ ਬੀ, ਜੋ ਇਕ ਸਿੱਖ ਕਹੇ, ਮੰਨਦੇ ਸਨ। ਤੇ ਜੇ ਕੋਈ ਮੁਸਲਮਾਨ ਉਸ ਦੇ ਬਰਖ਼ਿਲਾਫ਼ ਕਹਿਣ ਤਾਂ ਯਕੀਨ ਨਹੀਂ ਕਰਦੇ ਸਨ।

ਚਾਲ ਚਲਣ ਅੱਛਾ ਹੋਏਗਾ ਤਾਂ ਮਨ ਸਿਮਰਨ ਵਿਚ ਲੱਗੇਗਾ। ਪੰਜਾਂ ਨੂੰ ਵੱਸ ਕਰੋ, ਬਾਣੀ ਪੜ੍ਹੋ। ਇਸ ਨਾਲ ਗਿਆਨ ਦਾ ਪ੍ਰਕਾਸ਼ ਹੋਵੇਗਾ, ਤੇ ਫੇਰ ਨਾਮ ਜਪਣ ਨਾਲ ਨਾਮੀ ਵਿਚ ਸਮਾਈ ਹੋ ਜਾਏਗੀ। ਇਸ ਸ਼ਬਦ ਨਾਲ ਸਤਿਗੁਰੂ ਨਾਨਕ ਦੇਵ ਜੀ ਇਹੀ ਉਪਦੇਸ਼ ਕਰਦੇ ਹਨ। ਵਾਰਤਾਲਾਪ ਯੋਗੀ ਨਾਲ ਹੈ। ਇਸ ਵਾਸਤੇ ਉਸਦੇ ਯੋਗ ਦੀਆਂ ਯੁਕਤੀਆਂ ਵਰਤੀਆਂ ਹਨ।

ਗੁਰੂ ਨਾਨਕ ਸਾਹਿਬ ਦਾ ਉਪਦੇਸ਼ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤਾ ਹੈ, ਇਹ ਪੂਰਾ ਹੈ। ਪੂਰਾ ਹੋਰ ਪੂਰਾ ਨਹੀਂ ਹੋ ਸਕਦਾ। ਜਿਸ ਤਰ੍ਹਾਂ ਇਕ ਚੱਕ੍ਰ ਦਾ (circumference) ਘੇਰਾ ਹੋਰ ਗੋਲ (Circular) ਨਹੀਂ ਹੋ ਸਕਦਾ। ਮੈਂ ਸਾਰੀਆਂ ਫ਼ਿਲਾਸਫ਼ੀਆਂ ਪੜ੍ਹੀਆਂ ਹਨ, ਤੇ ਬਹੁਤ ਖੋਜ ਕੀਤੀ ਹੈ, ਗੁਰੂ ਸਾਹਿਬਾਂ ਤੋਂ ਪਰੇ ਹੋਰ ਕੋਈ ਗੱਲ ਨਹੀਂ ਮਿਲੀ। ਹੁਣ ਜੋ ਮੈਂ ਕਹਿੰਦਾ ਹਾਂ, ਜਾਂ ਜੋ ਮੈਂ ਲਿਖਿਆ ਹੈ, ਸਿਰਫ਼ ਗੁਰਬਾਣੀ ਦਾ ਟੀਕਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਗੁਰਬਾਣੀ ਨੂੰ ਪੜ੍ਹ ਕੇ ਤੇ ਨਾਮ ਸਿਮਰਨ ਨਾਲ ਸਾਰੇ ਸਵਾਲ ਖ਼ਤਮ ਹੋ ਜਾਂਦੇ ਹਨ। ਹਰ ਸਵਾਲ ਦਾ ਜਵਾਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੌਜੂਦ ਹੈ।

{ਖਾ. ਸ. 4-5-2006}



# 3. ਪਰ ਕਾ ਬੁਰਾ ਨ ਰਾਖਹੁ ਚੀਤ॥

**ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥**
(ਰਾਮ:ਮ:੩ ਅਨੰਦ, ਪੰਨਾ–੯੧੯)

**ਮਨ** ਦੇ ਵਿੱਚ ਪਿਆ ਸ਼ੰਸ਼ਾ ਰੱਸੀ ਨੂੰ ਸੱਪ ਤੇ ਪੁੱਤਰਾਂ ਤੇ ਮਿੱਤਰਾਂ ਨੂੰ ਸ਼ਤਰੂ ਬਣਾ ਦਸਦਾ ਹੈ, ਸ਼ੰਸ਼ੇ ਨੂੰ ਦਿਲ ਵਿੱਚ ਥਾਂ ਦੇ ਕੇ ਸੱਪ ਨੂੰ ਪਾਲਦਾ ਹੈ ਤੇ ਆਪਣਿਆਂ ਨੂੰ ਹਥੋਂ ਗਵਾ ਲੈਂਦਾ ਹੈ।

ਸ਼ੰਸ਼ਾ ਦਿਲ ਵਿਚ ਨਾ ਰਖਕੇ ਕਈ ਵੇਰ ਆਦਮੀ ਧੋਖਾ ਖਾ ਕੇ ਜਾਨ ਤੇ ਮਾਲ ਦਾ ਨੁਕਸਾਨ ਉਠਾ ਲੈਂਦਾ ਹੈ। ਪ੍ਰੰਤੂ ਦਿਲ ਵਿਚ ਸ਼ੰਸ਼ਾ ਰਖ ਕੇ ਤਾਂ ਉਹ ਨਿਤ ਆਤਮ ਘਾਤ ਕਰਦਾ ਰਹਿੰਦਾ ਹੈ।

ਹਾਲਾਤ, ਮੌਕੇ ਤੇ ਸਮੇਂ ਤੋਂ ਜਾਣੂ ਹੋ ਸੁਚੇਤ ਰਹਿਣਾ ਆਤਮਾ ਦੀ ਜਯੋਤੀ ਹੈ। ਪ੍ਰੰਤੂ ਸ਼ੰਸ਼ਾ ਤੇ ਅਵਿਸ਼ਵਾਸ਼, ਹਿਰਦੇ ਵਿਚ ਵੜਕੇ ਜੋ ਉਸੇ ਨੂੰ ਖਾਂਦੇ ਹਨ, ਮੈਲੇ ਹਨ।

ਭਾਵਾਂ ਦੀ ਸ਼ੁਧੀ ਦਾ ਜਿੰਨਾਂ ਭਾਰ ਅਪਣੇ ਤੇ ਲਈਦਾ ਹੈ ਜੇ ਇਨਾਂ ਹੀ ਹੋਰਨਾਂ ਨੂੰ ਵੀ ਦੇ ਦਿੱਤਾ ਜਾਏ ਤਦ ਸੰਸਾਰ ਵਿਚ 'ਗ਼ਲਤਫ਼ਹਿਮੀ' ਸ਼ਬਦ ਹੀ ਨਾ ਰਹੇ।

ਜਦ ਵਿਆਕੁਲਤਾ ਵਿਵੇਕ ਤੇ ਹਾਵੀ ਹੋ ਜਾਂਦੀ ਹੈ ਤਾਂ ਉਹ ਬਰਸਾਤ ਦੀ ਅੰਧਾ ਧੁੰਦ ਬੁਛਾੜ ਵਾਂਗ ਮਨੁੱਖ ਸਮਾਜ ਦੇ ਵਾਸਤੇ ਭਯੰਕਰ ਹੋ ਜਾਂਦੀ ਹੈ।

ਮਨੁੱਖ ਜੀਵਨ ਭਰ ਵਿੱਦਯਾਰਥੀ ਹੈ, ਸਾਧਕ ਹੈ, ਜੇ ਕਦੀ ਉਹ ਆਪਣੀਆਂ ਨਿਰਾਸਤਾਂ, **ਅਸਫ਼ਲਤਾਂ**, **ਦੁੱਖਾਂ**, ਬੀਮਾਰੀਆਂ, ਨਿੰਦਿਆਂ ਤੇ

ਵਿਚਾਰ ਕਰੇ ਤਦ ਇਸਨੂੰ ਨਿੱਕੀਆਂ ਨਿੱਕੀਆਂ ਗੱਲਾਂ ਤੋਂ ਬੜੀ ਭਾਰੀ ਸਿਖਿਆ ਮਿਲੇਗੀ ਤੇ ਉਸ ਨੂੰ ਪਤਾ ਲੱਗੇਗਾ ਕਿ ਬਹੁਤੇ ਖੇਦ ਸ਼ੰਸ਼ੇ ਨੇ ਦਿਤੇ ਹਨ, ਸੂੱਛਿ ਵਿਚਾਰ ਦੀਰਘ ਦ੍ਰਿਸ਼ਟੀ ਦਾ ਸੁਖ ਦੇਂਦੀ ਰਹੀ ਹੈ।

**"ਲਬੁ ਲੋਭੁ ਬੁਰਾ ਅਹੰਕਾਰੁ॥"**

(ਦਖ:ਓਅੰ, ਪੰਨਾ-੯੩੧)

ਜੇ ਨਾਮ ਜਪ ਵੇਲੇ ਮਨ ਇਕਾਗਰ ਨਹੀਂ ਹੁੰਦਾ ਤਦ ਇਸਦਾ ਮਤਲਬ ਹੈ ਕਿ ਨਾਮ-ਜਪ ਦੀ ਅਜੇ ਮਹਤਤਾ ਨੂੰ ਨਹੀਂ ਸਮਝਿਆ ਗਿਆ।

ਸਾਨੂੰ ਆਪਣੇ ਆਪ ਨੂੰ ਨਾਪਣ ਵਾਸਤੇ ਗਜ਼ ਨੂੰ ਵੱਡਾ ਤੇ ਦੂਜਿਆਂ ਵਾਸਤੇ ਗਜ਼ ਛੋਟਾ ਬਣਾਣਾ ਚਾਹੀਦਾ ਹੈ, ਤਦ ਅਸੀਂ ਕਿਸੇ ਨਾਲ ਮਸਾਂ ਇਨਸਾਫ਼ ਕਰ ਸਕਾਂਗੇ। ਜੇ ਇਕੋ ਜਿਹਾ ਗਜ਼ ਬਣਾਵਾਂਗੇ ਤਦ ਅੰਦਰ ਵਸ ਰਹੇ ਰਾਗ ਦੇ ਕਾਰਣ ਆਪਣੇ ਨਾਲ ਉਦਾਰਤਾ ਦੇ ਦੂਜਿਆਂ ਨਾਲ ਕੰਜੂਸੀ ਦਾ ਕੰਮ ਕਰਨ ਦਾ ਸੁਭਾ ਬਣ ਜਾਏਗਾ।

ਮਨੁੱਖ ਝੂਠ ਬੋਲਕੇ ਬਚ ਸਕਦਾ ਹੈ, ਜੀਉਂਦੇ ਰਹਿ ਸਕਦਾ ਹੈ, ਪਰ ਹਰ ਇਕ ਤੋਂ ਵਿਸ਼ਵਾਸ਼ ਤੇ ਆਦਰ ਨਹੀਂ ਪਾ ਸਕਦਾ।

ਜ਼ੋਰ ਤੇ ਧੱਕੇ ਨਾਲ ਦੂਜਿਆਂ ਨੂੰ ਕੁਝ ਚਿਰ ਲਈ ਡਰਾਇਆ ਜਾ ਸਕਦਾ ਹੈ ਪਰ ਉਹ ਤੁਹਾਡੇ ਨਾਲ ਪ੍ਰੇਮ ਤਾਂ ਨਹੀਂ ਕਰਨਗੇ।

ਬਿਨਾਂ ਕੋਈ ਆਦਰਸ਼ ਬਣਾਏ ਜੀਵਨ ਬਤੀਤ ਕਰਨਾ, ਬਿਨਾਂ ਕਿਸੇ ਖਾਸ ਥਾਂ ਤੇ ਪੁਜਣ ਦਾ ਨਿਸ਼ਚਾ ਕੀਤੇ ਕਿਸ਼ਤੀ ਨੂੰ ਦਰਯਾ ਵਿਚ ਛੱਡ ਦੇਣਾ ਹੈ।

ਸ੍ਵਾਰਥੀ ਮਨੁੱਖ ਆਮ ਤੌਰ ਤੇ ਆਦਰਸ਼-ਹੀਨ ਹੁੰਦੇ ਹਨ।

ਆਦਰਸ਼-ਹੀਨ ਦੀ ਮਿੱਤ੍ਰਤਾ ਤੂਫ਼ਾਨ ਵਿਚ ਨਿਵਾਸ ਕਰਨਾ ਹੈ।

ਆਦਰਸ਼-ਹੀਨ ਦੋ ਤਰ੍ਹਾਂ ਦੇ ਹੁੰਦੇ ਹਨ, ਇਕ ਮਨ ਦੀਆਂ ਤ੍ਰੰਗਾਂ ਤੇ ਚਲਣ ਵਾਲੇ, ਦੂਜੇ ਆਦਰਸ਼ ਹੀਨਤਾ ਨੂੰ ਲਾਭਕਾਰੀ ਸਮਝਣ ਵਾਲੇ। ਪਹਿਲਾ ਹਿਤ ਚਾਹੁੰਦੇ ਹੋਏ ਵੀ ਅਹਿਤ ਕਰ ਬਹਿੰਦਾ ਹੈ, ਦੂਜਾ ਕਿਸੇ ਦਾ ਹਿਤ ਵੀ ਸ੍ਵਾਰਥ ਸਾਧਨ ਲਈ ਹੀ ਕਰਦਾ ਹੈ।

**"ਪਰ ਕਾ ਬੁਰਾ ਨ ਰਾਖਹੁ ਚੀਤ॥**
**ਤੁਮ ਕਉ ਦੁਖੁ ਨਹੀ ਭਾਈ ਮੀਤ॥"**

(ਆਸਾ:ਮ:੫, ਪੰਨਾ-੩੮੬)

 

ਜਦ ਭਲਾ ਆਦਮੀ ਨਿਰਬਲ ਹੋ ਜਾਏ ਤਦ ਓਹਦਾ ਬਲ ਵਾਹਿਗੁਰੂ ਹੁੰਦਾ ਹੈ, ਪਰ ਜਦੋਂ ਦੁਨੀਆਂਦਾਰ ਨਿਰਬਲ ਹੋ ਜਾਏ ਤਦ ਉਹਦਾ ਬਲ ਗੁਸਾ ਤੇ ਗਾਲੀਆਂ ਹੁੰਦਾ ਹੈ।

ਕ੍ਰਿਤਗਯਤਾ ਲੈਕੇ ਦੇਣਾ ਚਾਹੁੰਦੀ ਹੈ, ਪ੍ਰੰਤੂ ਕ੍ਰਿਤਘਣਤਾ ਲੈਣਾ, ਚੂਸਣਾ, ਤੇ ਉਪਰੋਂ ਗਾਲੀ ਦੇਣਾ ਆਪਣਾ ਜਨਮ ਅਧਿਕਾਰ ਸਮਝਦੀ ਹੈ।

ਜਿਹੜੇ ਦੂਜਿਆਂ ਦੇ ਮੋਢਿਆਂ ਤੇ ਟੁਰਦੇ ਹਨ ਇਕ ਨਿਕੇ ਜਿਹੇ ਧਕੇ ਨਾਲ ਡਿਗ ਪੈਂਦੇ ਹਨ, ਪਰ ਜਿਹੜੇ ਆਪਣੇ ਬਲ ਨਾਲ ਟੁਰਦੇ ਹਨ ਉਹ ਹਨੇਰੀ ਤੁਫਾਨਾਂ ਵਿਚੋਂ ਵੀ ਲੰਘ ਜਾਂਦੇ ਹਨ।

ਮਨ, ਬਾਣੀ, ਤੇ ਕਰਮ ਵਿਚ ਜਿੰਨੀ ਏਕਤਾ ਹੋਵੇਗੀ ਉਤਨਾ ਹੀ ਆਚਰਨ ਚੰਗਾ ਬਣੇਗਾ।

ਚੰਗੇ ਆਚਰਨ ਨਾਲ ਪ੍ਰਤਿਸ਼ਠਾ, ਪ੍ਰਸਿਧਤਾ, ਮਿਤ੍ਰ, ਧਨ ਤੇ ਬਲ ਆਪਣੇ ਆਪ ਆ ਜਾਂਦੇ ਹਨ।

ਕੰਮ ਦੋ ਤਰ੍ਹਾਂ ਨਾਲ ਕੀਤੇ ਜਾਂਦੇ ਹਨ, ਇਕ ਕਰਨ ਯੋਗ ਕੰਮ ਸਮਝਕੇ ਇਕ ਨਾਮਣੇ ਲਈ। ਗੁਰਮੁਖ ਪਹਿਲੀ ਗੱਲ ਪਸੰਦ ਕਰਦਾ ਹੈ, ਤੇ ਮਨਮੁਖ ਦੂਜੀ ਨੂੰ।

ਕੁਤਾ ਪਿਛੋਂ ਭੌਂਕਦਾ ਹੈ, ਤੇ ਸ਼ੇਰ ਡੱਟਕੇ ਸਾਹਮਣੇ ਆਉਂਦਾ ਹੈ।

ਜਿਹੜਾ ਦੂਜਿਆਂ ਨੂੰ ਧੋਖਾ ਦਿੰਦਾ ਹੈ, ਦੂਜਿਆਂ ਨੂੰ ਨਹੀਂ ਅਸਲ ਵਿਚ ਉਹ ਆਪਣੇ ਆਪ ਨੂੰ ਧੋਖਾ ਦਿੰਦਾ ਹੈ। (ਖਾ.ਸ. 1-3-2007)

ਨੋਟ:- ਇਸੇ ਵਿਸ਼ੇ ਤੇ ਭਾਈ ਵੀਰ ਸਿੰਘ ਜੀ ਰਚਿਤ ਕਵਿਤਾ ਅਗਲੇ ਪੰਨੇ ਤੇ ਹੈ। -ਸੰਪਾਦਕ



# ਕੇਲੋਂ ਦੇ ਗਲ ਲੱਗੀ ਵੇਲ

{ਦਿਉਦਾਰ ਚੀੜ ਆਦਿ ਦੀ ਭਾਂਤ ਵਿਚੋਂ ਪਹਾੜ ਵਿਚ ਇਕ ਨੂੰ ਕੇਲੋਂ ਆਖਦੇ ਹਨ। ਇਕ ਵੇਲ ਇਸ ਪਰ ਚੜ੍ਹੀ ਹੋਈ ਸੀ, ਇਕ ਅਯਾਲੀ ਵੇਲ ਤ੍ਰੋੜ ਮ੍ਰੋੜ ਧੂਹ ਧਾਹ ਕੇ ਹੇਠਾਂ ਲਾਹ ਰਿਹਾ ਸੀ ਜੋ ਆਪਣੇ ਅੱਯੜ ਨੂੰ ਪਾਵੇ। ਵੇਲ ਦੀ ਅੱਯਾਲੀ ਅੱਗੇ ਮਾਨੋਂ ਉਸ ਵੇਲੇ ਦੀ ਪੁਕਾਰ ਇਹ ਹੈ:-}

ਹਾਇ ਨਾ ਧਰੀਕ ਸਾਨੂੰ,
ਹਾਇ ਵੇ ਨ ਮਾਰ ਖਿੱਚਾਂ,
ਹਾਇ ਨਾਂ ਵਿਛੋੜ, ਗਲ,
ਲੱਗਿਆਂ ਨੂੰ ਪਾਪੀਆ!

ਹਾਇ ਨ ਤੁਣੱਕੇ ਮਾਰੀਂ!
ਖਿੱਚ ਨਾ ਢਟੱਕੇ ਦੇ ਦੇ
ਵਰ੍ਹਿਆਂ ਦੀ ਲੱਗੀ ਸਾਡੀ
ਤੋੜ ਨਾ ਸਰਾਪੀਆ!

ਹਾਇ ਨ ਵਲੂੰਧਰੀਂ ਵੇ!
ਸੱਟੀਂ ਨ ਉਤਾਰ ਭੁੰਏ,
ਸੱਜਣ ਗਲੋਂ ਟੁੱਟੀਆਂ,
ਹੋ ਜਾਸਾਂ ਇਕਲਾਪੀਆ!

ਮੇਰੇ ਹਡ ਤਾਣ ਨਹੀਂ
ਸਕਾਂ ਨ ਖੜੋਇ ਪੈਰੀਂ,
ਖੜੀ ਸਜਣ ਆਸਰੇ ਹਾਂ
ਅਬਲਾ ਮੈਂ ਅਮਾਪੀਆ!

ਪਜਾਰੇ ਨਾ ਵਿਛੋੜੀਏ ਵੇ,
ਮਿਲੇ ਨਾ ਨਿਖੇੜੀਏ ਵੇ,
ਆਸਰੇ ਨ ਤੋੜੀਏ ਵੇ
ਅਵੇ! ਪਾੜੀਏ ਨ ਜੋੜੀਆਂ।

ਵਸਲ ਵੇਖ ਖੀਝੀਏ ਨਾ,
ਅੱਡ ਕਰ ਰੀਝੀਏ ਨਾ,
ਇਕ ਹੋਈਆਂ ਜਿੰਦੀਆਂ ਦੀਆਂ
ਹੁੰਦੀਆਂ ਨਹੀਓਂ ਕੋੜੀਆਂ। *

ਵਿੱਥ ਵਾਲੇ ਜਗ ਵਿਚ
ਵਿੱਥਾਂ ਪਾਈਆਂ ਚੱਪੇ ਚੱਪੇ,
ਅੱਡੋ ਅੱਡ ਸਭ ਕੋਈ
ਜੋੜੀਆਂ ਨੀ ਥੋੜੀਆਂ।

ਵਿੰਥਾਂ ਮੇਟ ਇਕੋ ਹੋਏ
ਉਹਨਾਂ ਵੇਖ ਰੀਝਣਾ ਵੇ,
ਬਾਹੀਂ ਗਲੋਂ ਲਿਪਟੀਆਂ
ਨ ਚਹੀਏ ਕਦੇ ਤੋੜੀਆਂ।

(ਲਹਿਰਾਂ ਦੇ ਹਾਰ ਵਿਚੋਂ-੩-੮-੧੯੧੬ ਨੂੰ
ਸ਼ਾਮੀ ੪-੫੦ ਵਜੇ ਲਿਖੀ)



* ਜਿਸ ਤਰ੍ਹਾਂ 12 ਚੀਜ਼ਾਂ ਦੇ ਸਮੁਦਾਇ ਨੂੰ ਦਰਜਨ ਆਖੀਦਾ ਹੈ ਇਸੇ ਤਰ੍ਹਾਂ 20 ਚੀਜ਼ਾਂ ਦੇ ਸਮੁਦਾਇ ਨੂੰ 'ਕੋੜੀ' ਆਖੀਦਾ ਹੈ।

## 4. ਨਾਮ-ਜਪ।

**"ਨਾਮ ਜਪਹੁ ਨਾਮੋ ਆਰਾਧਹੁ ਗੁਰ ਪੂਰੇ ਕੀ ਸਰਨਾਈ॥"**
(ਸੋਰ:ਮ:੫, ਪੰਨਾ-੬੩੦)

**ਆਉਣ ਵਾਲੇ ਸਮੇਂ ਦਾ ਮਤ ਕਿਹੜਾ ਹੋਵੇਗਾ?**
ਸੂਰਜ ਦੀਆਂ ਤੇਜ ਕਿਰਨਾਂ ਆਪਣੀ ਤਪਸ਼ ਦੇ ਜ਼ੋਰ ਨਾਲ ਪਾਣੀ ਦੀਆਂ ਬੂੰਦਾਂ ਨੂੰ ਭਾਫ ਬਣਾ ਸਮੁੰਦਰ ਨਾਲੋਂ ਅੱਡ ਕਰ ਦੇਂਦੀਆਂ ਹਨ, ਸਾਗਰੋਂ ਵਿਛੜੀਆਂ ਬੂੰਦਾਂ ਰੰਗ, ਰੂਪ ਵਿਚ ਭਾਰੀ ਇਨਕਲਾਬ ਆ ਜਾਣ ਤੇ ਵੀ ਆਪਣੇ ਅਸਲੇ ਨੂੰ ਨਹੀਂ ਭੁਲਦੀਆਂ, ਰੂਪਾਂਤਰ ਬਦਲਦੀਆਂ ਹਨ, ਅਕਾਸ਼ ਵਿਚ ਹਵਾ ਦੇ ਮੋਢਿਆਂ ਤੇ ਚੜ੍ਹੀ ਫਿਰਦਆਂ ਹਨ। ਪਰ ਸਾਗਰ ਦੇ ਮਿਲਾਪ ਦੀ ਖਿੱਚ ਉਹਨਾ ਨੂੰ ਬੇਕਰਾਰ ਰਖਦੀ ਹੈ। ਅੰਤ ਨੂੰ ਉਹਨਾਂ ਦੀ ਮੁਰਾਦ ਪੂਰੀ ਹੁੰਦੀ ਹੈ, ਭਾਵ ਅਕਾਸ਼ ਦੇ ਐਸੇ ਹਿਸੇ ਵਿਚ ਪੁਜਦੀਆਂ ਹਨ ਜਿਥੋਂ ਦੀ ਠੰਡਕ ਉਹਨਾ ਨੂੰ ਫਿਰ ਪਾਣੀ ਦੀ ਸੂਰਤ ਵਿੱਚ ਲਿਆਉਂਦੀ ਹੈ, ਮੀਂਹ ਦੇ ਨਾਮ ਤੇ ਵਸਦੀਆਂ ਹਨ, ਨਦੀਆਂ ਤੇ ਨਾਲਿਆਂ ਦੀ ਰਾਹੀਂ ਦਰਯਾ ਵਿੱਚ ਤੇ ਦਰਯਾ ਦੀ ਰਾਹੀਂ ਫਿਰ ਸਮੁੰਦਰ ਵਿਚ ਜਾ ਪੁਜਦੀਆਂ ਹਨ।

ਵਿਗਯਾਨਕ ਆਪਣੀ ਖੋਜ ਨਾਲ ਹੁਣ ਤਕ ਜਿਸ ਸਿਟੇ ਤੇ ਪੁਜੇ ਹਨ ਉਹ ਇਹ ਹੀ ਹੈ ਕਿ ਹਰ ਚੀਜ਼ ਆਪਣੇ ਅਸਲੇ ਵਲ ਖਿੱਚੀ ਜਾ ਰਹੀ ਹੈ।

ਇਨਸਾਨੀ ਰੂਹ ਜੁਜ਼ (ਹਿਸਾ) ਹੈ ਕਿਸੇ ਕੁਲ (ਪੂਰੇ) ਦਾ, ਇਸ ਕਰਕੇ ਇਸਦੇ ਅੰਦਰ ਤੜਪ ਹੈ, ਖਿੱਚ ਹੈ, ਸੋਜ਼ ਹੈ, ਤੇ ਚਾਉ ਹੈ ਉਸ ਕੁਲ **ਦੇ ਮਿਲਾਪ ਦਾ। ਜਿਸ ਵੇਲੇ ਇਸ ਮਾਯਾ ਮਦ ਮਤੀ ਰੂਹ ਨੂੰ ਕਿਤੋਂ ਚੂੰਢੀ**

 

ਲਗਦੀ ਹੈ, ਚੋਭ ਹੁੰਦੀ ਹੈ, ਖੋਭ ਵਜਦੀ ਹੈ, ਤੇ ਸੱਟ ਪੈਂਦੀ ਹੈ, ਉਸ ਵੇਲੇ ਇਹ ਬੇਕਰਾਰ ਹੋ ਉੱਠਦੀ ਹੈ, ਤਿਲਮਲਾਉਣ ਲਗਦੀ ਹੈ ਤੇ ਆਪਣੇ ਅਸਲੇ ਵਲ ਝੁਕਦੀ ਹੈ, ਉਹਦੀ ਤਲਾਸ਼ ਵਿਚ ਬੇਚੈਨ ਹੁੰਦੀ ਹੈ। ਰੂਹ ਦੀ ਇਸ ਭੁਖ ਨੇ ਮਜ਼ਹਬ ਦੀ ਰਚਨਾ ਰਚੀ, ਆਤਮਾ ਦੇ ਇਸ ਖਾਲੀਪਨ ਨੇ ਰਿਲੀਜਨ (Religion) ਦੀ ਸਰਿਸ਼ਟੀ ਉਤਪਨ ਕੀਤੀ। ਰੂਹ ਨੂੰ ਵਾਹਿਗੁਰੂ ਨਾਲ ਮਿਲਾਣ ਤੇ ਆਤਮਾ ਨੂੰ ਸੁਖੀ ਬਨਾਣ ਲਈ ਅੱਡ ਅੱਡ ਸਮਿਆਂ ਵਿੱਚ ਤੇ ਅੱਡ ਅੱਡ ਦੇਸ਼ਾਂ ਵਿੱਚ ਦਾਨਿਆਂ ਨੇ ਯਤਨ ਕੀਤੇ, ਟੋਹਾਂ ਲਾਈਆਂ ਤੇ ਆਪਣੇ ਤਜਰਬੇ ਦੁਨੀਆਂ ਦੇ ਸਾਹਮਣੇ ਰਖੇ ਜੋ, ਕਈ ਹਾਲਤਾਂ ਵਿੱਚ, ਆਪਣੇ ਅੰਦਰ ਭਾਰੀ ਅਗਯਾਨਤਾ ਭਰੇ ਕਸ਼ਟ ਤੇ ਭਾਰੀ ਤਸੀਹੇ ਰਖਦੇ ਹਨ, ਉਹਨਾ ਵਿੱਚ ਸਚਾਈ ਦੀ ਅੰਸ਼ ਇਨੀ ਨਹੀਂ ਜਿਨੀ ਕਿ ਬਨਾਵਟ ਦੀ ਹੈ।

ਵਾਹਿਗੁਰੂ ਨੂੰ ਸੰਸਾਰ ਤੇ ਤਰਸ ਆਇਆ ਤੇ ਜਗਤ ਗੁਰੂ ਗੁਰ ਨਾਨਕ ਹੋ ਅਵਤਰਿਆ, ਆਪ ਨੇ ਨਿਰੋਲ ਸਚਾਈ ਤੇ ਤੱਤ ਵਸਤੂ ਪ੍ਰਗਟ ਕਰਦੇ ਹੋਏ "ਨਾਮ-ਜਪ" ਦਾ ਮਾਰਗ ਚਲਾਇਆ ਤੇ ਹੋਕੇ ਦੇ ਕੇ ਕਿਹਾ ਹੈ:-

**"ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ॥**
**ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ॥**
**ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ॥੨॥**
**ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ॥**
**ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥**
**ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ॥੩॥**
**ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ॥**
**ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ॥"**
(ਸਿਰੀ ਰਾਗੁ ਮ:੧ ਪੰਨਾ ੬੨)

ਫਿਰ ਫੁਰਮਾਇਆ ਕਿ:-

**"ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥**
**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥**

**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ਰਹਾਉ॥**
**ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥**
**ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥੨॥**
**ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥**
**ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥੩॥**
**ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥**
**ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥੪॥**
**ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥**
**ਹਉ ਹਉ ਕਰਤ ਬੰਧਨ ਮਹਿ ਪਰਿਆ**
**ਨਹ ਮਿਲੀਐ ਇਹ ਜੁਗਤਾ॥੫॥**
**ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥**
**ਵਡੀ ਆਰਜਾ ਫਿਰਿ ਫਿਰਿ ਜਨਮੈ**
**ਹਰਿ ਸਿਉ ਸੰਗੁ ਨ ਗਹਿਆ॥੬॥**
**ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥**
**ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥੭॥"**
(ਸੋਰਠਿ ਮ:੫ ਘਰ ੨, ਪੰਨਾ ੬੪੧)

ਪ੍ਰਸ਼ਨ ਹੁੰਦਾ ਹੈ ਕਿ ਜੇ ਇਨ੍ਹਾਂ ਕਰਮਾਂ, ਧਰਮਾਂ, ਕਰਨੀਆਂ ਤੇ ਕਰਤੂਤਾਂ ਵਿੱਚ ਕੁਛ ਨਹੀਂ ਪਿਆ ਤਦ ਆਖ਼ਰ ਵਾਹਿਗੁਰੂ ਦੀ ਪ੍ਰਾਪਤੀ ਦਾ ਕੋਈ ਵਸੀਲਾ ਹੈ? ਜੇ ਹੈ ਤਾਂ ਉਹ ਕਿਹੜਾ ਹੈ? ਇਹਦੇ ਉਤਰ ਵਿੱਚ ਗੁਰੂ ਜੀ ਫੁਰਮਾਉਂਦੇ ਹਨ ਕਿ :

**"ਜੀਅਰੇ ਓਲ੍ਹਾ ਨਾਮ ਕਾ॥**
**ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ॥"**
(ਗਉੜੀ ਮ:੫ ਪੰਨਾ ੨੧੧)

ਇਹ ਨਾਮ ਕਿਵੇਂ ਜਪਿਆ ਜਾਏ, ਗੁਰੂ ਜੀ ਫੁਰਮਾਉਂਦੇ ਹਨ:

**"ਊਠਤ ਬੈਠਤ ਸੋਵਤ ਧਿਆਈਐ॥**
**ਮਾਰਗਿ ਚਲਤ ਹਰੇ ਹਰਿ ਗਾਈਐ॥੧॥**
**ਸ੍ਰਵਨ ਸੁਨੀਜੈ ਅੰਮ੍ਰਿਤ ਕਥਾ॥**

**ਜਾਸੁ ਸੁਨੀ ਮਨਿ ਹੋਇ ਅੰਨਦਾ**
**ਦੂਖ ਰੋਗ ਮਨ ਸਗਲੇ ਲਥਾ॥੧॥ਰਹਾਉ॥**
**ਕਾਰਜਿ ਕਾਮਿ ਬਾਟ ਘਾਟ ਜਪੀਜੈ॥**
**ਗੁਰਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ॥੨॥"**
(ਆਸਾ ਮ:੫, ਪੰਨਾ ੩੮੬)

ਸਿਖ ਮਤ 'ਨਾਮ-ਜਪ' ਤੇ ਕੇਵਲ 'ਨਾਮ-ਜਪ' ਤੇ ਹੀ ਜ਼ੋਰ ਦੇਂਦਾ ਹੈ। ਗੁਰਬਾਣੀ ਦਸਦੀ ਹੈ ਕਿ ਨਾਮ-ਜਪ ਦੇ ਨਾਲ ਮਨ ਦੀ ਸਫ਼ਾਈ, ਇਕਾਗਰਤਾ ਆਦਿਕ ਉਹ ਸਾਰੀਆਂ ਅਵਸਥਾਂ ਆਪਣੇ ਆਪ ਆ ਜਾਂਦੀਆਂ ਹਨ, ਜਿਨ੍ਹਾਂ ਦੀ ਪ੍ਰਾਪਤੀ ਲਈ ਅਨੇਕਾਂ ਕਸ਼ਟ ਤੇ ਤਪ ਤੇ ਸਾਧਨਾਂ ਕੀਤੀਆਂ ਜਾਂਦੀਆਂ ਹਨ, ਸਿੱਖੀ ਵਿੱਚ ਇਸ ਨਾਮ-ਜਪ ਨੂੰ ਸਹਿਜ ਮਾਰਗ ਤੇ ਵਾਹਿਗੁਰੂ ਦੀ ਪ੍ਰਾਪਤੀ ਦਾ ਇਕ ਮਾਤ੍ਰ ਉਪਾਉ ਮੰਨਿਆ ਹੈ।

ਅਜ ਮਜ਼ਹਬ ਦੀ ਅਸਲੀਅਤ ਤੇ ਸੈਂਕੜੇ ਨਹੀਂ ਹਜ਼ਾਰਾਂ ਪੁਸਤਕਾਂ ਲਿਖੀਆਂ ਜਾ ਰਹੀਆਂ ਹਨ ਜਿਨ੍ਹਾਂ ਵਿੱਚ 'ਵਾਹਿਗੁਰੂ ਦੀ ਪ੍ਰਾਪਤੀ ਕਿਵੇਂ ਹੋਵੇ?' ਦੇ ਵਿਸ਼ੇ ਤੇ ਉਕਤੀਆਂ ਤੇ ਯੁਕਤੀਆਂ ਦੇ ਨਾਲ ਹੀ ਅਨੁਭਵ ਦੀਆਂ ਗੱਲਾਂ ਦੱਸੀਆਂ ਜਾਂਦੀਆਂ ਹਨ ਤੇ ਹਰ ਪਾਸਿਓਂ ਸਵਾਲ ਉਠ ਰਿਹਾ ਹੈ ਕਿ ਆਉਣ ਵਾਲੇ ਸਮੇਂ ਦਾ ਕਿਹੜਾ ਮਜ਼ਹਬ ਹੋਵੇਗਾ? ਇਸ ਵਿਚਾਰ ਨੂੰ ਲੈ ਕੇ ਇਕ ਪੁਸਤਕ 'ਤਤ੍ਵ ਚਿੰਤਾਮਣੀ' ਹਿੰਦੀ ਵਿਚ ਨਿਕਲੀ ਹੈ। 1100 ਸਫ਼ੇ ਦੀ ਇਹ ਪੁਸਤਕ ਹੈ, ਇਹਦੇ ਲਿਖਣ ਵਾਲੇ ਅਨੁਭਵੀ ਵੇਦੋਕਤ ਮਤ ਤੇ ਯੋਗ ਸ਼ਾਸਤਰ ਦੇ ਦੁਰੰਧਰ ਵਿਦਵਾਨ ਹਨ। ਆਪ ਨੇ 1100 ਸਫ਼ੇ ਦੀ ਪੁਸਤਕ ਵਿਚ ਜੋ ਸਾਰ ਗੱਲ ਦੱਸੀ ਹੈ ਉਹ ਉਨ੍ਹਾਂ ਦੀ ਜ਼ਬਾਨੀ ਇਸ ਤਰ੍ਹਾਂ ਹੈ:

'ਨਿਰੰਤਰ ਨਾਮ-ਜਪ ਕੇ ਅਭਿਆਸ ਕੋ ਕਬੀ ਛੋੜਨਾ ਨਹੀਂ ਚਾਹੀਏ, ਉਸਮੇਂ ਜਿਸ ਕਾਰਯ ਸੇ ਬਾਧਾ ਆਤੀ ਹੋ ਉਸੇ ਹੀ ਛੋੜ ਦੇਨਾ ਉਚਿਤ ਹੈ। ਪਰਮ ਹਰਸ਼ ਔਰ ਪ੍ਰੇਮ ਸੇ ਨਿਤਯ ਨਿਰੰਤਰ ਭਜਨ ਹੋਤਾ ਰਹੇ ਤੋ ਫਿਰ ਭਗਵਤ ਦਰਸ਼ਨ ਕੀ ਭੀ ਅਵਸ਼ਕਤਾ ਨਹੀਂ ਹੈ, ਭਜਨ ਕਾ ਪ੍ਰੇਮ ਐਸਾ ਬੜ੍ਹ ਜਾਨਾ ਚਾਹੀਏ ਕਿ ਜਿਸਮੇਂ ਸ਼ਰੀਰ ਕਾ ਭੀ ਗਯਾਨ ਨ ਰਹੇ। ਭਗਵਾਨ ਸ੍ਵਾਯੰ ਪਧਾਰ ਕਰ ਚੇਤ ਕਰਾਵੇਂ ਪਰ ਭੀ ਸ਼ਤੀਖੀਯਨ ਕੀ ਭਾਤ ਪ੍ਰੇਮ ਸਮਾਧਿ ਨਾ ਟੂਟੇ।'

ਇਸ 1100 ਸਫ਼ੇ ਦੀ ਪੁਸਤਕ ਦੇ ਅੰਤ ਵਿਚ ਜੋ ਸੰਦੇਸ਼ ਜਗਿਆਸੂਆਂ ਲਈ ਦਿਤਾ ਗਿਆ ਹੈ ਉਹ ਇਹ ਹੈ:

"ਸ੍ਰੀ ਭਗਵਾਨ ਕੇ ਨਾਮ-ਜਪ ਸੇ ਮਨ ਕੀ ਸਫੁਰਨਾਏਂ ਰੁਕਤੀ ਹੈਂ, ਪਾਪੋਂ ਕਾ ਨਾਸ਼ ਹੋਤਾ ਹੈ, ਮਨੁੱਖ ਗਿਰਨੇ ਸੇ ਬਚਤਾ ਹੈ, ਉਸੇ ਸ਼ਾਂਤਿ ਮਿਲਤੀ ਹੈ, 'ਨਾਮ-ਜਪ' ਈਸ਼੍ਵਰ ਪ੍ਰਾਪਤੀ ਮੇਂ ਸਰਵ ਸ੍ਰੇਸ਼ਟ ਸਾਧਨ ਹੈ। ਯਗ, ਦਾਨ, ਤਪ, ਸੇਵਾ ਆਦਿ ਕੁਛ ਭੀ ਨਾ ਬਨ ਸਕੇ ਤੋ ਕੇਵਲ ਨਾਮ ਜਪ ਸੇ ਹੀ ਭਗਵਾਨ ਕੀ ਸਿਮ੍ਰਤੀ ਰਹਿ ਸਕਤੀ ਹੈ। ਨਾਮ ਮਹਿਮਾ ਸਰਵ ਸ਼ਾਸਤਰ ਸੰਮਤ ਹੈ ਔਰ ਯੁਕਤੀ ਤਥਾ ਅਨੁਭਵ ਸੇ ਸਿਧ ਹੈ, ਇਸੀ ਲੀਏ ਨਿਰੰਤਰ ਨਿਸ਼ਕਾਮ-ਭਾਵ ਸੇ ਨਾਮ-ਜਪ ਕੀ ਚੇਸ਼ਟਾ ਕਰਨੀ ਚਾਹੀਏ।"

ਇਸ ਲਿਖਤ ਵਿਚ ਵੇਦਾਂ ਦਾ ਧੁਰੰਧਰ ਵਿਦ੍ਵਾਨ ਗੀਤਾ ਦਾ ਅਚੁਕ ਭਗਤ, ਉਪਨਿਸ਼ਦਾਂ ਦਾ ਮਹਾਨ ਪੰਡਤ, ਤੇ ਯੋਗ ਸ਼ਾਸ਼ਤ੍ਰ ਦਾ ਆਲਿਮੇ-ਬਾ-ਅਮਲ ਤੇ ਅਨੁਭਵੀ ਮਹਾਤਮਾ ਹੋਕਾ ਦੇਕੇ ਕਹਿੰਦਾ ਹੈ ਕਿ 'ਨਾਮ-ਜਪ' ਵਿਚ ਲਗੋ, 'ਨਾਮ-ਜਪ' ਤੋਂ ਬਿਨਾ ਨਾ ਨਿਸਤਾਰਾ ਹੈ, ਤੇ ਨਾ ਛੁਟਕਾਰਾ। (ਖਾ. ਸ. 1-3-2007)

ਨੋਟ:- ਇਸੇ ਵਿਸ਼ੇ ਤੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਰਚਿਤ 2 ਕਵਿਤਾਵਾਂ ਅਗੇ ਦਿਤੀਆਂ ਹਨ -ਸੰਪਾਦਕ

## ਯਾਦ

'ਯਾਦ ਸਜਣ ਦੀ' ਹਰਦਮ ਰਹਿੰਦੀ
ਲਹਿ ਗਈ ਡੂੰਘੇ ਥਾਂਈਂ,
ਵਾਂਗ ਸੰਗੀਤ ਲਹਿਰਦੀ ਅੰਦਰ
ਬਣ ਗਈ ਰਾਗ ਇਲਾਹੀ।

ਦਾਰੂ ਵਾਂਗ ਸਰੂਰ ਚਾੜ੍ਹਦੀ,
ਤਰਬ ਵਾਂਗ ਥਰਰਾਵੇ,
ਖਿੱਚੇ ਤੇ ਰਸ-ਭਿੰਨੀ ਕਸਕੇ-
ਲੱਗੇ ਫਿਰ ਸੁਖਦਾਈ॥23॥

{ਲਹਿਰਾਂ ਦੇ ਹਾਰ ਵਿਚੋਂ-੧੬-੯-੧੯੧੪ ਨੂੰ
ਫੇਨੋਲ, ਮਸੂਰੀ ਤੇ ਲਿਖੀ ਗਈ}

 



# ਤੂੰਹੋਂ ਬੂਟੀ ਏ ਲਾਈ ਸੀ

'ਤੇਰੀ ਏ ਯਾਦ ਦੀ ਬੂਟੀ'
ਤੇਰੀ 'ਤਕਣੀ' ਉਗਾਈ ਸੀ।
ਤੇਰੀ ਇਕ 'ਨਦਰ' ਨੇ ਇਸ ਵਿਚ
'ਲਹਿਰ-ਜੀਵਨ' ਛਿੜਾਈ ਸੀ।

ਤੇਰੇ ਇਕ 'ਨਾਜ਼ ਦੇ ਗ਼ਮਜ਼ੇ'
ਸੁਗੰਧਿ ਇਸ ਵਿਚ ਬੁਹਾਈ ਸੀ।
ਮੁਸ਼ਕ ਇਕ ਫਿਰ ਮਚੀ ਮਨ ਵਿਚ
ਮਗਨ ਸੁਰਤੀ ਹੁ ਆਈ ਸੀ।

ਭੁਲਾਓ ਜੇ ਤੁਸੀਂ ਸਾਨੂੰ
ਕਿਵੇਂ ਰਹਿਸਨ ਚਿਮਨ ਸਾਡੇ,
ਖਿੜੇ ਤੇ ਮੁਸ਼ਕਦੇ ਸਾਂਈਆਂ!
ਜਿਨ੍ਹੇ ਏ ਮਹਿਕ ਪਾਈ ਸੀ।

ਤੂੰ ਇਕ ਖਿਨ ਨਾ ਭੁਲਾ ਸਾਨੂੰ,
ਨ ਭੁੱਲਾਂ ਮੈਂ ਤੁਸਾਂ ਤਾਈਂ,
ਕਿ ਬੂਟੀ ਏ ਮੁਸ਼ਕ ਵਾਲੀ
ਤੁਸਾਂ ਹੀ ਆਪ ਲਾਈ ਸੀ।

ਫੜਾ ਵੀਣਾ ਮੇਰੇ ਹੱਥੀਂ,
ਤੇ ਭਰਦੇ ਤਾਲ ਮੈਂ ਪੈਰੀਂ,
ਛਿੜੇ ਏ ਗੀਤ— "ਤੂੰ ਸਾਂਈਆਂ"!
"ਤੂੰਹੋਂ ਬੂਟੀ ਏ ਲਾਈ ਸੀ।"

{ਮੇਰੇ ਸਾਈਆਂ ਜੀਉ ਪੁਸਤਕ ਵਿਚੋਂ}



 

## 5. ਇਨਸਾਨੀ ਸ਼ਖਸੀਅਤ।

**ਇਨਸਾਨ** ਦਾ ਵਜੂਦ ਸਰੀਰ ਧਾਰੀ ਹੈ। ਦੂਸਰੇ ਜੀਵਾਂ ਦੀ ਤਰ੍ਹਾਂ ਇਸਨੂੰ ਵੀ ਸਰੀਰ ਦੇ ਪਾਲਣ, ਰਖਯਾ ਕਰਨ ਦੀ ਲੋੜ ਹੈ ਤੇ ਅਪਣੀ ਵੰਸ਼ ਵਧਾਉਣ ਦਾ ਚਾਉ ਬੀ ਇਸ ਵਿਚ ਉਨ੍ਹਾਂ ਵਾਂਙੂ ਹੈ। ਇਨਸਾਨ ਦੇ ਉਦਾਲੇ ਜੀਵ ਸ੍ਰਿਸ਼ਟੀ ਹੈ, ਬਨਸਪਤੀ ਹੈ ਤੇ ਧਾਤੂ ਰਚਨਾ ਹੈ। ਇਹ ਇਸਦਾ ਆਲਾ ਪ੍ਰਦਾਲਾ ਹੈ। ਇਸਨੂੰ ਆਪਣੀ ਖੁਰਾਕ ਇਸ ਆਲੇ ਪ੍ਰਦਾਲੇ ਵਿਚੋਂ ਲੈਕੇ ਆਪਣੇ ਦੇਹਧਾਰੀ ਜੀਵਨ ਨੂੰ ਕਾਯਮ ਰਖਣਾ ਪੈਂਦਾ ਹੈ। ਪਰ ਇਸੇ ਆਲੇ ਪ੍ਰਦਾਲੇ ਵਿਚ ਇਸਦੇ ਸ਼ੱਤਰੂ ਵੀ ਵਸਦੇ ਹੈਨ। ਇਨ੍ਹਾਂ ਤੋਂ ਇਸ ਨੂੰ ਆਪਣੀ ਰਖਯਾ ਕਰਨੀ ਪੈਂਦੀ ਹੈ। ਸੋ ਖੁਰਾਕ ਲੈਣ ਤੇ ਸ੍ਵੈ-ਰਖਯਾ ਕਰਨੇ ਲਈ ਇਸ ਨੂੰ ਜਤਨ ਕਰਨੇ ਪੈਂਦੇ ਹਨ। ਇਹ ਜਤਨ ਕਰਦਾ ਤਾਂ ਸ੍ਰੀਰ ਤੇ ਸ੍ਰੀਰ ਦੇ ਅੰਗ ਹੈਨ, ਪਰੰਤੂ ਇਨ੍ਹਾਂ ਜਤਨਾਂ ਦੀ ਵੀਚਾਰ ਤੇ ਕਾਢ ਇਸ ਦੇ ਉਸ ਹਿੱਸੇ ਵਿਚੋਂ ਹੁੰਦੀ ਹੈ ਜੋ ਜੜ੍ਹ ਨਹੀਂ ਪਰ ਚੇਤਨ ਹੈ। ਚੇਤਨ ਹਿੱਸਾ ਇਸਦੇ ਵਜੂਦ ਦਾ, ਯਾ ਸੌਖਿਆਂ ਕਰਨ ਲਈ ਇਸਨੂੰ ਇਸਦਾ ਮਨ ਬੁਧਿ ਕਹਿ ਲਓ-ਉਹ ਲਗ ਰਿਹਾ ਹੈ ਹਰ ਵੇਲੇ ਸਰੀਰ ਪਾਲਨ ਤੇ ਸੁਰਖਯਤ ਰੱਖਣ ਆਦਿ ਦੇ ਆਹਰਾਂ ਵਿਚ। ਏਹ ਆਹਰ ਐਸੇ ਪ੍ਰਬਲ ਪਏ ਹਨ ਕਿ ਇਸ ਦੇ ਮਨ ਬੁਧਿ ਦਾ ਰੁਖ਼ ਸਾਰਾ ਇਸੇ ਪਾਸੇ ਪੈ ਰਿਹਾ ਹੈ ਤੇ ਇਸ ਦਾ ਲਗ ਪਗ ਸਾਰਾ ਵਕਤ ਇਸੇ ਪਾਸੇ ਲਗ ਰਿਹਾ ਹੈ। 24 ਘੰਟੇ ਇਨਸਾਨ ਨੂੰ ਹਰ ਰੋਜ਼ ਮਿਲਦੇ ਹਨ। ਜਿਨਾਂ ਵਿਚੋਂ ਲਗ ਪਗ ਇਕ ਤਿਹਾਈ ਹਿੱਸਾ ਨੀਂਦ ਲੈ ਜਾਂਦੀ ਹੈ। ਨੀਂਦ ਇਕ ਹਾਲਤ ਹੈ ਜੋ ਸਰੀਰ ਨੂੰ ਅਰੋਗ ਤੇ ਤਰੋ ਤਾਜ਼ਾ ਰੱਖਣ ਲਈ ਵਾਪਰਦੀ ਹੈ। ਇਸੀ ਤਰ੍ਹਾਂ ਇਕ ਤਿਹਾਈ ਵਕਤ ਖੁਰਾਕ **ਲੱਭਣ, ਪੈਦਾ** ਕਰਨ ਯਾ ਕਮਾਉਣ ਤੇ ਖਰਚ

 

ਹੋ ਜਾਂਦਾ ਹੈ। ਜਾਂਗਲੀ ਹੈ ਤਾਂ ਅਠ ਸਤ ਘੰਟੇ ਰੋਜ਼ ਸ਼ਿਕਾਰ ਦੀ ਭਾਲ ਯਾ ਖਾਣੇ ਲਾਇਕ ਫਲਾਂ, ਕੰਦਾਂ, ਮੂਲਾਂ ਦੀ ਢੂੰਡ ਵਿਚ ਲਗ ਜਾਂਦੇ ਹਨ। ਸਭਯ ਹੈ ਤੇ ਕਿਰਤੀ ਹੈ ਤਾਂ ਇਤਨਾ ਕੁ ਵਕਤ ਹਲ ਵਾਹੁਣ, ਮਜੂਰੀ ਕਰਨ ਯਾ ਕਿਸੇ ਤਰ੍ਹਾਂ ਦੇ ਕਿੱਤੇ ਤੇ ਲਗ ਜਾਂਦਾ ਹੈ ਜਿਸ ਤੇ ਇਸ ਨੂੰ ਰੋਟੀ ਮਿਲਦੀ ਹੈ ਸਰੀਰ ਪਾਲਣ ਲਈ ਤੇ ਕਪੜਾ ਮਿਲਦਾ ਹੈ ਸਰੀਰ ਕੱਜਣ ਲਈ। ਜੇ ਸਭਯ ਹੋ ਗਿਆ ਤੇ ਕੰਮ ਦਿਮਾਗ਼ੀ ਹੈ ਤਾਂ ਬੀ ਇੰਨਾ ਕੁ ਵਕਤ ਇਸਦਾ ਦਫ਼ਤਰ, ਦੁਕਾਨ, ਕਚਹਿਰੀ ਆਦਿ ਤੇ ਖਰਚ ਹੁੰਦਾ ਹੈ। ਬਾਕੀ ਤੀਸਰਾ ਹਿੱਸਾ ਸਭਯ ਇਨਸਾਨਾਂ ਦਾ ਇਸ਼ਨਾਨ, ਸੈਰ, ਮੇਲ ਜੋਲ, ਰੰਗ ਤਮਾਸ਼ਿਆਂ ਵਿਚ ਲਗਦਾ ਹੈ, ਜੋ ਕਿ ਸਰੀਰਕ ਕਾਰਜ ਹੀ ਹੈਨ। ਸੋ ਲਗ ਪਗ ਸਾਰੇ ਹੀ 24 ਘੰਟੇ ਮਨ ਤੇ ਬੁਧਿ ਦੇ ਇਸ ਸੋਚ ਵਿਚ ਇਸ ਰੁਖ਼ ਵਿਚ ਪਿਆਂ ਲੰਘ ਰਹੇ ਹਨ ਕਿ ਕਿਵੇਂ ਇਹ ਸਰੀਰ ਜੀਉਂਦਾ ਰਹੇ, ਅਰੋਗ ਰਹੇ, ਸੁਰੱਖਯਤ ਰਹੇ ਤੇ ਖੁਸ਼ੀ ਰਹੇ। ਗੋਯਾ ਅੰਦਰ ਸਾਡੇ ਜੋ ਹਿੱਸਾ ਕਿ ਜਿੰਦ ਵਾਲੇ ਪੱਖ ਦਾ ਬਹੁਤ ਪ੍ਰਗਟ ਹਿੱਸਾ ਸੀ, ਮਨ ਬੁਧਿ, ਉਹ ਲਗ ਰਿਹਾ ਹੈ ਸਰੀਰ ਦੇ ਆਹਰਾਂ ਵਿਚ।

ਜਿਵੇਂ ਲੋੜ ਹੈ ਸਰੀਰ ਨੂੰ ਖੁਰਾਕ ਦੀ ਤੇ ਰਖਯਾ ਦੀ ਤਿਵੇਂ ਲੋੜ ਹੈ ਅੰਦਰਲੇ ਹਿਸੇ ਨੂੰ ਵੀ ਕਿਸੇ ਖੁਰਾਕ ਦੀ ਤੇ ਰਖਯਾ ਦੀ। ਠੀਕ ਸਰੀਰ ਵਾਂਙੂ ਨਹੀਂ, ਕਿਉਂਕਿ ਸਰੀਰ ਦੇ ਅਵੈਵ ਤਾਂ ਹਰ ਛਿਨ ਖੀਨ ਤੇ ਖਰਚ ਹੋ ਰਹੇ ਤੇ ਨਵੇਂ ਬਣ ਰਹੇ ਹਨ ਪਰ ਅੰਦਰਲੇ ਦੇ ਏਸ ਤਰ੍ਹਾਂ ਨਹੀਂ। ਬੁਧਿ ਤੇ ਮਨ ਨਿਤਾਣੇ ਹੁੰਦੇ ਹਨ ਖਿੰਡ ਖਿੰਡਕੇ ਤੇ ਮੈਲੇ ਹੋ ਹੋ ਕੇ। ਮੈਲੇ ਹੁੰਦੇ ਹਨ ਉਹ ਦੂਜਿਆਂ ਲਈ ਹਾਨੀਕਾਰਕ ਕੰਮ ਕਰਕੇ ਤੇ ਨਿਤਾਣੇ ਹੁੰਦੇ ਹਨ ਉਸ ਰੁਖ਼ ਦੇ ਕਾਰਨ ਜੋ ਉਨ੍ਹਾਂ ਦਾ 24 ਘੰਟੇ ਬਾਹਰ ਮੁਖੀ ਹੋ ਰਿਹਾ ਹੈ। ਜੋ ਮਨ ਕਿ ਹਰ ਵੇਲੇ ਸਰੀਰ ਦੀ ਰਖਯਾ ਆਦਿ ਦੇ ਆਹਰ ਵਿਚ ਹੈ ਤੇ ਸਰੀਰਕ ਭੋਗਾਂ ਦੇ ਫ਼ਿਕਰ ਵਿਚ ਹੈ, ਉਹ ਇਨ੍ਹਾਂ ਦੇ ਇਕੱਠੇ ਕਰਨ ਤੇ ਇਨ੍ਹਾਂ ਦੇ ਰਸਤੇ ਦੀਆਂ ਰੋਕਾਂ ਦੇ ਜੈ ਕਰਨ ਵਿਚ ਲਗ ਲਗ ਕੇ ਇਕ ਖਿੰਡਾਉ ਵਿਚ ਰਹਿਣ ਲਗ ਜਾਂਦਾ ਹੈ ਤੇ ਜਦੋਂ ਓਹ ਦੂਜਿਆਂ ਨੂੰ ਹਾਨੀ ਦੇਣ ਵਾਲੇ ਕੰਮਾਂ ਵਿਚ ਲਗ ਜਾਂਦਾ ਹੈ ਤਾਂ ਇਕ ਤਰ੍ਹਾਂ ਦੀ ਮੈਲ ਵਿਚ ਪੈ ਜਾਂਦਾ ਹੈ। ਇਸ ਮੈਲ ਤੇ ਖਿੰਡਾਉ ਤੋਂ ਵਰਜਿਤ ਰੱਖਣ ਵਾਲੇ ਜਿਤਨੇ ਤਰਦਦ ਯਾ ਆਹਰ ਹਨ, ਓਹ ਹੈਨ ਮਨ ਬੁਧਿ ਨੂੰ ਪਾਲਣ ਤੇ ਮੈਲ ਤੋਂ ਸੁਰਖਯਤ ਰਖਣ ਵਾਲੇ ਆਹਰ। ਉਹਨਾਂ ਨਾਲ ਇਹ ਅੰਦਰਲਾ ਸੰਤ,

ਜੋ ਇਨਸਾਨ ਬਾਹਰਲੇ ਆਹਰਾਂ ਵਿਚ ਲਾ ਲਾ ਕੇ ਨਿਰਾ ਬਾਹਰਮੁਖੀ ਕਰ ਲਿਆ ਹੈ, ਅੰਤਰਮੁਖੀ ਵੀ ਹੋ ਜਾਂਦਾ ਹੈ। ਐਉਂ ਹੋਣ ਵਿਚ ਅਪਣੇ ਬਲ ਵਿਚ ਰਹਿੰਦਾ ਹੈ। ਜਿਸਦਾ ਫਲ ਇਹ ਹੁੰਦਾ ਹੈ ਕਿ ਇਨਸਾਨ ਦੀ "ਸ਼ਖਸੀਅਤ" ਸਭ ਪਹਿਲੂਆਂ ਤੋਂ ਉੱਨਤ ਹੋਣ ਲਗ ਜਾਂਦੀ ਹੈ।

ਸ੍ਰੀ ਗੁਰੂ ਸਾਹਿਬਾਂ ਦਾ ਆਦਰਸ਼ ਹੈ ਇਨਸਾਨੀ ਸ਼ਖਸੀਅਤ ਦਾ ਹਰ ਪਹਿਲੂ ਤੋਂ ਉੱਨਤ ਕਰਨਾ। ਇਸੇ ਕਰਕੇ ਆਪਨੇ ਸੰਸਾਰ ਦੇ ਸਰੀਰ ਰਖ ਤੇ ਸਰੀਰ ਪਾਲਕ ਕਰਮਾਂ ਤੋਂ ਨਹੀਂ ਵਰਜਿਆ, ਪਰ ਵਰਜਿਆ ਇਸ ਗਲੋਂ ਹੈ ਕਿ ਇਸ ਜਤਨ ਵਿਚ ਲਗਕੇ ਆਪਣੇ ਦੂਏ ਹਿੱਸੇ ਦੀ ਹਾਨੀ ਨਾ ਕਰੋ ਤੇ ਇਸ ਵਿਚ ਐਤਨੇ ਮਗਨ ਨਾ ਹੋ ਜਾਓ ਕਿ ਆਪੇ ਨੂੰ ਭੁੱਲ ਜਾਓ ਤੇ ਜਿੰਦ ਵਾਲਾ ਸਾਰਾ ਹਿੱਸਾ ਸਰੀਰ ਦੀ ਹੀ ਸੇਵਾ ਵਿਚ ਲਗ ਜਾਵੇ ਤੇ ਆਪ ਨਿਤਾਣਾ ਹੁੰਦਾ ਜਾਏ। ਸੋ ਆਪ ਨੇ ਇਨਸਾਨ ਨੂੰ ਉੱਚੇ ਤੋਂ ਉੱਚਾ ਇਖ਼ਲਾਕ ਬਖ਼ਸ਼ਿਆ ਕਿ ਜਿਸ ਨਾਲ ਮਨ ਬੁਧਿ ਮੈਲ ਨਹੀਂ ਪਕੜਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰਾ ਇਖ਼ਲਾਕ ਇਹ ਪ੍ਰਯੋਜਨ ਰਖਦਾ ਹੈ। ਇਸ ਨਾਲ ਜੀਵ ਨੂੰ ਤਾਂ ਇਹ ਫਲ ਮਿਲਦਾ ਹੈ ਕਿ ਉਸਦਾ ਮਨ ਨਿਰਮਲ ਰਹਿੰਦਾ ਹੈ, ਤੇ ਸੁਸਾਇਟੀ ਯਾ ਭਾਈਚਾਰੇ ਨੂੰ ਇਹ ਲਾਭ ਹੁੰਦਾ ਹੈ ਕਿ ਇਕ ਦੂਏ ਦੀ ਹਾਨੀ ਰੁਕ ਕੇ ਸਮੁਚਾ ਭਾਈਚਾਰਕ ਸੁਖ ਵਧਦਾ ਹੈ। ਦੂਸਰੀ ਤਾਲੀਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਹ ਹੈ ਕਿ 24 ਘੰਟੇ ਵਿਚੋਂ ਕੋਈ ਥੋੜੇ ਤੋਂ ਥੋੜਾ ਹਿੱਸਾ ਵਕਤ ਦਾ ਇਹ ਅੰਦਰਲਾ ਸੰਦ-ਮਨ ਬੁਧਿ ਆਪੇ ਦੀ ਸੋਚ ਵਿਚ ਬੀ ਆਵੇ। ਇਹ ਜੋ ਅੰਦਰੋਂ ਉੱਠਕੇ ਬਾਹਰ ਧਾਉਂਦਾ ਹੈ ਤੇ ਬਾਹਰ ਦੇ ਧਾਵਣ ਵਿਚ ਹੀ ਉੱਠਦਾ, ਟੁਰਦਾ, ਬੈਠਦਾ, ਸੌਂਦਾ, ਸੋਚਦਾ, ਹਰਖਦਾ ਤੇ ਉਦਾਸ ਹੁੰਦਾ ਹੈ, ਕਿਸੇ ਵੇਲੇ ਇਨ੍ਹਾਂ ਬਾਹਰਮੁਖੀ ਉਲਝਨਾਂ ਤੋਂ ਛੁੱਟਕੇ ਅਪਣੇ ਆਪ ਵਿਚ ਆ ਇਕੱਠਾ ਹੋਵੇ ਤੇ ਇਸਨੂੰ ਸੋਝੀ ਪਵੇ- **'ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲ ਪਛਾਣੁ'**। (441) ਸੋ ਇਸਦੀ ਖੁਰਾਕ ਹੈ ਆਪੇ ਵਿਚ ਆਕੇ ਆਪੇ ਵਿਚ ਜੁੜਨਾ। ਹੁਣ ਇਸ ਜੁੜਨ ਵਾਸਤੇ ਕਈ ਸਾਧਨ ਹਨ, ਪਰ ਉਹ ਸਾਧਨ ਮੁਸ਼ਕਲ ਹੋ ਰਹੇ ਹਨ ਇਨਸਾਨ ਵਾਸਤੇ ਕਿ ਉਹ ਸਾਰੇ ਧੰਦੇ ਬੀ ਕਰੇ ਤੇ ਇਨ੍ਹਾਂ ਲਈ ਵਕਤ ਵੀ ਕੱਢੇ। ਯੋਗ ਆਦਿ ਤ੍ਰੀਕੇ ਮਹਾਂ ਕਠਨ ਹਨ ਤੇ ਉਹ ਦੱਸਦੇ ਹਨ ਕਿ ਕੇਵਲ ਉਹੋ ਕਰ ਸਕਦਾ ਹੈ ਜੋ ਸੰਸਾਰ ਵਲੋਂ ਮੂੰਹ ਮੋੜ ਜਾਵੇ। ਜੇ ਸਾਰੇ ਇਉਂ **ਹੋ ਜਾਣ ਤਾਂ ਸਾਰਿਆਂ ਲਈ ਅੰਨ ਖੁਰਾਕ ਕਿਥੋਂ ਆਵੇ ? ਇਸ ਲਈ ਸਤਿਗੁਰਾਂ**

ਨੇ ਫੁਰਮਾਇਆ: **'ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥'**(1070) ਵਿੱਚੇ ਰਹੇ, ਪਲੇ, ਸੁਖ ਪਾਵੇ ਪਰ ਅੰਦਰੋਂ ਜੁੜੇ ਤੇ ਅੰਦਰੋਂ ਬਾਹਰੋਂ ਖਿੜੇ। ਇਸਦਾ ਸੌਖਾ ਤ੍ਰੀਕਾ ਆਪ ਨੇ ਆਪਣੀ ਬਾਣੀ ਰਚੀ ਤੇ ਕਿਹਾ ਪੜ੍ਹੋ, ਕੀਰਤਨ ਕਰੋ, ਸੁਣੋ ਤੇ ਵੀਚਾਰੋ। ਬਾਣੀ ਚਾਨਣ ਦੇਂਦੀ ਹੈ, ਰਾਹ ਦੱਸਦੀ ਹੈ। ਸੱਚ ਨੂੰ ਪ੍ਰਤੀਪਾਦਨ ਕਰਦੀ ਹੈ, ਦੂਸਰਿਆਂ ਦੀ ਹਾਨੀ ਕਰਨੋਂ ਵਰਜਦੀ ਹੈ। ਆਪਾ ਜੋੜਨ ਤੇ ਆਪ ਖੇੜਨ ਦੀ ਜੁਗਤ ਦੱਸਦੀ ਹੈ ਤੇ ਸਭ ਤੋਂ ਸੌਖੇ ਤ੍ਰੀਕੇ- ਨਾਮ- ਵਿਚ ਪ੍ਰਵਿਰਤ ਕਰਦੀ ਹੈ। ਸੋ ਦੂਸਰਾ ਸਾਧਨ ਸਤਿਗੁਰਾਂ ਨੇ ਬਾਣੀ ਵਿਚ "ਨਾਮ" ਦੱਸਿਆ ਹੈ। ਅੰਦਰਲੇ ਦਾ ਬਾਹਰਮੁਖ ਤੋਂ ਰੁਖ਼ ਪਲਟਕੇ ਅੰਤਰਮੁਖ ਕਰਨਾ, ਆਪੇ ਵਿਚ ਜੁੜਨਾ ਤੇ ਜੁੜੇ ਰਹਿਕੇ ਖਿੜਨਾ-ਇਹ "ਨਾਮ" ਹੈ। ਨਾਮ ਹੈ ਅੰਦਰਲੇ ਦਾ ਆਪੇ ਵਿਚ ਆਉਣਾ ਤੇ ਅਪਣੇ ਅਸਲੇ -ਪ੍ਰਮਾਤਮਾ- ਨਾਲ ਲਗੇ ਰਹਿਣਾ। ਨਾਮ ਹੈ ਆਪੇ ਨੂੰ ਜੋਤਿ ਸਰੂਪ ਪਹਿਚਾਣ ਲੈਣਾ ਤੇ ਮਹਾਨ ਜੋਤਿ ਸਰੂਪ ਤੋਂ ਵਿੱਥ ਵਿਚ ਨਾ ਰਹਿਣਾ। ਇਹ ਗਲ ਉਸ ਜਯੋਤੀ ਸਰੂਪ ਨੂੰ ਕੇਵਲ ਯਾਦ ਰੱਖਣ ਮਾਤ੍ਰ ਨਾਲ ਹੀ ਪ੍ਰਾਪਤ ਹੁੰਦੀ ਹੈ। ਇਹ ਯਤਨ ਹੈ 'ਨਾਮ ਸਿਮਰਣ'। ਜਿਵੇਂ ਸਾਡੇ ਮਨ ਬੁਧਿ ਨੇ ਸਰੀਰ ਦੇ ਅੰਗਾਂ ਨੂੰ ਕ੍ਰਿਯਾ ਵਿਚ ਲਿਆਕੇ ਸਰੀਰ ਦੀ ਪਾਲਣਾ ਤੇ ਰਖਯਾ ਦੇ ਸਾਮਾਨ ਲੋੜਨੇ ਹਨ ਤਿਵੇਂ ਕਿਸੇ ਵੇਲੇ ਇਸ ਆਹਰ ਦੇ ਫੈਲਾਉ ਤੇ ਖਿੰਡਾਉ ਦੇ ਤੰਦਣ ਤਾਣੇ ਵਿਚੋਂ ਅੰਤਰਮੁਖ ਹੋਕੇ, ਅੰਦਰ ਨੂੰ ਏਕਾਗਰ ਹੋ ਕੇ ਆਪੇ ਵਿਚ ਜੁੜਕੇ ਆਪੇ ਨੂੰ ਜਯੋਤਿ ਸਰੂਪ ਵਿਚ ਲਖ ਲੈਣ ਦੇ ਜਤਨ ਕਰਨੇ, ਇਹ ਹੈ ਆਪੇ ਨੂੰ ਮਿਲਣ ਦੇ ਸਾਧਨ। ਇਸੀ ਤਰ੍ਹਾਂ ਉਚੇ ਆਚਰਣ ਵਿਚ ਰਹਿਣਾ ਹੈ, ਆਪੇ ਨੂੰ ਨਿਰਮਲ ਰਖਣਾ ਹੈ ਤੇ ਸੁਸਾਇਟੀ ਨੂੰ ਲਗਦੇ ਚਾਰੇ ਹਾਨੀਆਂ ਤੋਂ ਸੁਰਖਯਤ ਰਖਣਾ ਹੈ। ਪਰ ਇਨਸਾਨ ਬਾਹਰਮੁਖ ਹੋਕੇ ਹੁਣ ਐਸਾ ਬਾਹਰਮੁਖੀ ਹੋ ਗਿਆ ਹੈ ਕਿ ਉਸਨੂੰ ਇਹ ਗਯਾਨ ਹੀ ਨਹੀਂ ਰਿਹਾ ਕਿ ਸਰੀਰ ਚਰਖਾ ਹੈ ਤੇ ਮੈਂ ਕੱਤਣਹਾਰ ਹਾਂ। ਮੈਂ ਤੇ ਚਰਖਾ ਤਦਰੂਪ ਨਹੀਂ ਹਾਂ, ਭਾਵੇਂ ਕੱਤਣਹਾਰ ਤੇ ਚਰਖੇ ਵਾਂਙੂ ਸੰਜੋਗੀ ਹੋ ਰਹੇ ਹਾਂ। ਪਰ ਉਹ ਕੱਤਣਹਾਰ ਹੈ ਜੀਉਂਦਾ ਜਿੰਦ ਵਾਲਾ, ਜਿੰਦ, ਸਾਰੀ ਜਿੰਦ ਤੇ ਚਰਖਾ ਉਸ ਬਿਨਾਂ ਹੈ ਨਿਰਜਿੰਦ। ਇਸ ਭੁਲੇਖੇ ਨੇ ਅਨੇਕਾਂ ਜੀਵਾਂ ਨੂੰ ਆਪੇ ਤੋਂ ਭੁਲਾ ਛਡਿਆ ਹੈ। ਪਰ ਮੌਤ ਸਿਰਾਂ ਤੇ ਹੈ ਤੇ ਇਕ ਦਿਨ ਆਕੇ ਦੱਸ ਦੇਂਦੀ ਹੈ ਕਿ ਆਹ ਹੈ ਸਰੀਰ, ਜਿਸ ਲਈ ਸਾਰੇ ਜੀਉਂਦੇ ਅੰਦਰਲੇ ਨੂੰ ਪਾਈ ਰਖਿਆ ਸੀ ਨਿਰੇ

ਬਾਹਰਮੁਖੀ ਯਤਨਾਂ ਵਿਚ ਤੇ ਆਪਾ ਨਹੀਂ ਸੀ ਪਛਾਣਨ ਦਿੱਤਾ ਆਪੇ ਨੂੰ। ਉਹ ਪਾਲੀ ਪੋਸੀ ਸਾਂਭ ਸਾਂਭ ਬਚਾ ਬਚਾ ਰੱਖੀ ਤੇ ਭੋਗਾਂ ਨਾਲ ਲਡਿਆਈ ਦੇਹੀ ਇਕ ਦਿਨ ਧਰਤੀ ਉਤੇ ਮੁਰਦਾ ਹੋ ਕੇ ਪੈ ਜਾਂਦੀ ਹੈ। ਉਸ ਵਕਤ ਤੋਂ ਪਹਿਲਾਂ ਕਿ ਢੇਰ ਹੋ ਜਾਏ ਅਰ ਅਸਾਧ ਦੇਰ ਹੋ ਜਾਏ, ਇਨਸਾਨ ਨੂੰ ਅਪਣੇ ਅੰਦਰਲੇ ਬਜ਼ੁਰਗ ਕਰਤਾ ਸ਼ਕਤੀ ਵਾਲੇ ਤੇ ਜੀਉਂਦੇ ਹਿੱਸੇ ਦੀ ਅਰੋਗਤਾ, ਪਾਲਨਾ, ਰਖਯਾ ਤੇ ਪੂਰਨ ਉੱਨਤੀ ਦੀ ਸੋਚ ਕਰਨੀ ਚਾਹੀਏ। ਉਸ ਵਾਸਤੇ ਜੋ ਸੁਖੈਨ ਮਾਰਗ 'ਨਾਮ' ਦਾ ਹੈ ਸੋ ਧਾਰਨ ਕਰਨਾ ਚਾਹੀਏ। ਇਥੇ ਵਿਸਥਾਰ ਦਾ ਸਮਾਂ ਨਹੀਂ, ਬਸ ਹੈ ਇਤਨਾ ਕਹਿ ਦੇਣਾ ਕਿ ਗੁਰਬਾਣੀ ਨੂੰ ਵੀਚਾਰਕੇ ਪੜ੍ਹੋ ਤੇ ਅਪਣੇ ਸਰੀਰ-ਰੱਖ, ਸਰੀਰ-ਪਾਲ ਧਰਮਾਂ ਦੇ ਨਾਲ ਆਤਮ-ਰਖਯਾ, ਆਤਮ-ਪਾਲਨਾ, ਆਤਮ-ਉੱਨਤੀ ਦੇ ਸਾਧਨ ਸਿਖਕੇ ਅਪਣੀ ਸ਼ਖਸੀਅਤ ਨੂੰ ਹਰ ਵੇਲੇ ਬਾਹਰਮੁਖੀ ਜਤਨਾਂ ਵਿਚ ਲਗੇ ਰਹਿਣਾ ਇਨਸਾਨੀ ਸ਼ਖਸੀਅਤ ਦੇ ਹਰ ਪਹਿਲੂ ਤੋਂ ਤ੍ਰੱਕੀ ਤੇ ਉੱਨਤੀ ਦਾ ਫਲ ਨਹੀਂ ਲਿਆ ਸਕਦੇ। (ਖਾ. ਸ. 21-6-2007)

ਨੋਟ:- ਇਸੇ ਵਿਸ਼ੇ ਤੇ ਭਾਈ ਵੀਰ ਸਿੰਘ ਜੀ ਰਚਿਤ ਕਵਿਤਾ ਅੱਗੇ ਦਿੱਤੀ ਹੈ। -ਸੰਪਾਦਕ

## ਚਿਣੰਗ

ਦਿਉਦਾਰਾਂ ਨੂੰ ਨਿੱਘ ਆ ਗਈ,
ਅੱਗ ਕਿਸੇ ਜਦ ਬਾਲੀ,
"ਇਹ ਕੀ ਚਮਤਕਾਰ ਸੁਖ ਵਾਲਾ?"
ਪੁੱਛਣ ਹੋਹੁ ਸਵਾਲੀ।
ਬਿਜਲੀ ਨੇ ਤਦ ਗਰਜ ਆਖਿਆ:
"ਹੇ ਸੁਖ ਨੀਂਦੇ ਸੁਤਿਓ!
"ਤੁਸੀਂ ਅਗਨ ਹੋ ਆਪ, ਸੁਹਣਿਓ!
"ਪਰ ਚਿਣੰਗੋਂ ਹੋ ਖਾਲੀ"।
(ਸਾਹਿਤਕ ਕਲੀਆਂ ਪੁਸਤਕ ਵਿਚੋਂ)



 

## 6. ਅਰਦਾਸ।

**ਅਰਦਾਸ** ਕਰਨਾ ਸਾਈਂ ਦੇ ਨੇੜੇ ਹੋਕੇ ਲਾਭਵੰਦ ਹੋਣਾ ਹੈ।

ਸੰਸਯ— ਸਾਈਂ ਸੁਣਦਾ ਨਹੀਂ।

ਸਮਾਧਾਨ— ਐਸਾ ਕਹਿਣਾ ਪਰਮਾਤਮ ਦੇਵ ਨੂੰ ਅਚੇਤਨ ਮੰਨਣਾ ਹੋਵੇਗਾ। ਪਰ ਪਰਮਾਤਮਾ ਦੇਵ ਚੇਤਨ ਹੈ, ਅਗਨੀ ਅਚੇਤਨ ਹੈ।

ਸੰਸਯ— ਅੱਛਾ ਜੀਓ, ਤਾਂ ਫੇਰ ਸੁਣਦਾ ਤਾਂ ਹੈ ਪਰ ਪਸੀਜਦਾ ਨਹੀਂ।

ਉੱਤਰ— ਐਸਾ ਕਹਿਣਾ ਇਸ ਤੁੱਲ ਹੋਵੇਗਾ ਕਿ ਪਰਮਾਤਮ ਦੇਵ ਜੀ ਪ੍ਰਿਯ ਸਰੂਪ ਨਹੀਂ ਹਨ, ਪਰ ਉਨ੍ਹਾਂ ਦਾ ਸਰੂਪ ਚੇਤਨ ਬੀ ਹੈ ਤੇ ਪ੍ਰੇਮ ਸਰੂਪ ਬੀ।

ਪ੍ਰਸ਼ਨ— ਤਦ ਫੇਰ ਅਰਦਾਸ ਜ਼ਰੂਰ ਪ੍ਰਵਾਣ ਹੁੰਦੀ ਹੋਈ?

ਉੱਤਰ— ਐਸਾ ਕਹਿਣਾ ਇਹ ਅਰਥ ਰਖੇਗਾ ਕਿ ਪਰਮਾਤਮ ਦੇਵ ਸੁਤੰਤਰ ਤੇ ਸ੍ਵਛੰਦ ਨਹੀਂ ਤੇ ਅਰਦਾਸ ਸਾਡੀ ਇਕ ਹੁਕਮ ਹੈ, ਜਿਸਦਾ ਬਜਾ ਲਿਆਉਣਾ ਪਰਮਾਤਮ ਦੇਵ ਦਾ ਫ਼ਰਜ਼ ਹੈ।

ਪ੍ਰਸ਼ਨ— ਤਦ ਫੇਰ ਤਾਂ ਸਿੱਟਾ ਇਹ ਨਿਕਲਿਆ ਕਿ ਅਰਦਾਸ ਨਹੀਂ ਕਰਨੀ ਚਾਹੀਏ।

ਉੱਤਰ— ਇਹ ਸਿੱਟਾ ਕੱਢਣਾ ਦਲੀਲ ਜਿਸ ਪਾਸੇ ਲਿਜਾ ਰਹੀ ਹੈ ਉਸ ਅਗੇ ਰੋਕ ਪਾ ਦੇਣੀ ਹੈ।

ਪ੍ਰਸ਼ਨ— ਫਿਰ ਬੇਰੋਕ ਸਿੱਧਾਂਤ ਕੀਹ ਹੈ?

ਉੱਤਰ— ਅਰਦਾਸ ਕਰਨੀ ਚਾਹੀਦੀ ਹੈ। ਅਰਦਾਸ ਸਾਨੂੰ ਨੇਕੀ-ਕੁੱਲ, ਸਭ ਭਲਿਆਈਆਂ ਦੇ ਸੋਮੇ, ਪਿਆਰ ਤੇ ਬਰਕਤਾਂ ਦੇ ਦਾਤੇ ਤੋਂ

ਮਾਨੋਂ ਫ਼ੈਜ਼ ਪ੍ਰਾਪਤੀ ਲਈ ਮੁੱਤਾਸਰ ਹੋਣੇ ਵਾਲਾ ਬਣਾ ਦੇਂਦੀ ਹੈ, ਯਾ ਜਿਵੇਂ ਤੁਸੀਂ ਕਹੋ ਰੀਸੀਪੀਐਂਟ (recipient) ਬਣਾ ਦੇਂਦੀ ਹੈ, ਜਿਸ ਨਾਲ ਅਸੀਂ ਉਸ ਬਰਕਤਾਂ ਦੇ ਸੋਮੇ ਤੋਂ ਫ਼ੈਜ਼ਯਾਬ ਹੁੰਦੇ ਹਾਂ।

ਪ੍ਰਸ਼ਨ— ਬੱਸ ਇਤਨਾ ਹੀ ? ਓਹ ਮੁੱਤਾਸਰ ਹੋਕੇ ਪਸੀਜਦਾ ਤੇ ਤ੍ਰੁੱਠਦਾ ਕਿਉਂ ਨਹੀਂ ?

ਉੱਤਰ— ਇਹ ਫੇਰ ਉਸਦੀ ਸ੍ਵਛੰਦਤਾ ਤੇ ਸੁਤੰਤਰਤਾ ਨੂੰ ਰੋਕ ਪਾਉਣੀ ਹੈ। ਉਹ ਸੁਣਦਾ ਹੈ। ਉਹ ਤ੍ਰੁਠਦਾ ਹੈ, ਉਹ ਦੇਂਦਾ ਹੈ, ਪਰ ਅਰਦਾਸ ਕਰਨ ਵਾਲਾ ਅਪਣੀ ਅਲਪੱਗ ਬੁੱਧੀ ਦੀ ਮੰਗ ਨੂੰ ਦਾਤਾ ਜੀ ਦੀ ਸਰਬੱਗਤਾ ਤੇ ਛੋੜਦਾ ਹੈ:-

**"ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥**
**ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ॥"**
(ਬਿਹਾਗੜਾ ਛੰਤ ਮ:੫-੫,੮, ਪੰਨਾ-੫੪੭)

ਅਗੋਂ ਉਹ ਦਾਤਾ ਜਾਣਦਾ ਹੈ ਕਿ ਓਹ ਅਪਣੇ ਨਿਆਂ ਨੂੰ ਅਰ ਅਪਣੀ ਪ੍ਰਿਯ ਸਰੂਪਤਾ ਦੇ ਬਿਰਦ ਨੂੰ ਕੀਕੂੰ ਪਾਲਦਾ ਹੈ।

ਇਸ ਕਰਕੇ ਸਤਿਗੁਰੂ ਜੀ ਨੇ ਸੁਮਤਿ ਦਿਤੀ ਕਿ ਅਰਦਾਸ ਕਰੋ ਪਰ ਉਸਦੀ ਪ੍ਰਵਾਣਗੀ ਓਸ ਦੀ ਸਰਬੱਗਤਾ ਤੇ ਛੋੜੋ:-

**"ਦੁਇ ਕਰ ਜੋੜਿ ਕਰਉ ਅਰਦਾਸਿ॥**
**ਤੁਧੁ ਭਾਵੈ ਤਾ ਆਣਹਿ ਰਾਸਿ॥"**
(ਸੂਹੀ ਮਹਲਾ ੫-੨, ਪੰਨਾ-੭੩੭)

ਅਰਦਾਸ ਕਰੋ, ਪਰਮਾਤਮ ਦੇਵ ਤੇ ਛੋੜੋ ਕਿ ਜੇ ਉਸਨੂੰ ਭਾਵੇ ਤਾਂ ਉਸਨੂੰ ਪ੍ਰਵਾਣ ਕਰੇ। ਸਾਡੀਆਂ ਮੰਗਾਂ ਅਲਪ ਬੁੱਧੀ ਕਰਕੇ ਬਹੁਤ ਵੇਰ ਗ਼ਲਤ ਹੁੰਦੀਆਂ ਹਨ, ਪਰ ਉਸਦੀ ਸਰਵੱਗਯਤਾ ਜਾਣਦੀ ਹੈ ਕਿ ਸਾਡੇ ਲਈ ਕਿਹੜੀ ਗਲ ਭਲੀ ਹੈ; ਸੋ ਅਰਦਾਸ ਦਾ ਪਹਿਲਾ ਅਸੂਲ ਇਹ ਹੈ ਕਿ ਅਰਦਾਸ ਪਰਮਾਤਮ ਦੇਵ ਨਾਲ ਮੇਲ ਪ੍ਰਾਪਤੀ ਲਈ ਕਰੇ। ਇਹ ਅਰਦਾਸ ਪ੍ਰੇਮ ਦਾ ਰੂਪ ਲਏਗੀ। ਪ੍ਰੇਮ ਹੀ ਚੇਤਨ ਨਾਲ ਚੇਤਨ ਦਾ ਵਸਲ ਹੁੰਦਾ ਹੈ।

ਅਰਦਾਸ ਕਰੋ ਸ਼ੁਭ ਗੁਣਾਂ ਦੀ ਪ੍ਰਾਪਤੀ ਤੇ ਅਵਗੁਣਾਂ ਦੀ ਨਵਿਰਤੀ ਲਈ, ਏਹ ਅਰਦਾਸਾਂ ਸਤਿਗੁਰਾਂ ਨੇ ਐਉਂ ਕੀਤੀਆਂ ਹਨ:-

**"ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ॥**
**ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ॥**
**ਦੁਖ ਹਰਨ ਕਿਰਪਾ ਕਰਨ ਮੋਹਨ ਕਲਿ ਕਲੇਸਹ ਭੰਜਨਾ॥**
**ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ॥**
**ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰ ਹੂ ਤੇ ਨੇਰੇ॥**
**ਅਰਦਾਸਿ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ॥੧॥**
**ਤੂ ਸਮਰਥੁ ਸਦਾ ਹਮ ਦੀਨ ਭੇਖਾਰੀ ਰਾਮ॥**
**ਮਾਇਆ ਮੋਹਿ ਮਗਨੁ ਕਢਿ ਲੇਹੁ ਮੁਰਾਰੀ ਰਾਮ॥**
**ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ ਕਮਾਵਨੇ॥**
**ਅਲਿਪਤ ਬੰਧਨ ਰਹਤ ਕਰਤਾ ਕੀਆ ਅਪਨਾ ਪਾਵਨੇ॥**
**ਕਰਿ ਅਨੁਗ੍ਰਹ ਪਤਿਤ ਪਾਵਨ ਬਹੁ ਜੋਨਿ ਭ੍ਰਮਤੇ ਹਾਰੀ॥**
**ਬਿਨਵੰਤਿ ਨਾਨਕ ਦਾਸੁ ਹਰਿ ਕਾ ਪ੍ਰਭ ਜੀਅ ਪ੍ਰਾਨ ਅਧਾਰੀ॥੨॥"**
(ਬਿਹਾ: ਛੰਤ ਮ: ੫, ਪੰਨਾ-੫੪੭)

ਨਾਮ ਮੰਗਕੇ ਹੋਰ ਅਰਦਾਸ ਕਰੋ: ਸਰਬਤ ਦਾ ਭਲਾ ਮੰਗੋ:-

**'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ।'**

ਸੰਸਾਰਕ ਸਰੀਰਕ ਲੋੜਾਂ ਲਈ ਅਰਦਾਸ ਕਰੋ, ਪਰ ਖਿਆਲ ਰਖੋ ਕਿ ਕਰਮ ਤੁਸੀਂ ਕੀਤੇ ਤੇ ਕਰਦੇ ਹੋ, ਤੁਸਾਡੇ ਸੁਭਾਵ ਨੂੰ ਤੇ ਤੁਹਾਡੇ ਦੁਖ ਸੁਖ ਨੂੰ ਓਹ ਬਣਾ ਰਹੇ ਹਨ ਉਨ੍ਹਾਂ ਦਾ ਅਸਰ ਅਰ ਫਲ ਬੀ ਕੋਈ ਵਸਤੂ ਹੈ ਤੇ ਤੁਹਾਡੇ ਕੀਤੇ ਤੁਸਾਂ ਹੀ ਭੋਗਣੇ ਹਨ:

**"ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥**
**ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥"**
(ਧਨਾਸਰੀ ਤ੍ਰਿਲੋਚਨ ਜੀ, ਪੰਨਾ-੬੯੫)

ਪ੍ਰਸ਼ਨ— ਫਿਰ ਜੀ ਸੰਸਾਰਕ ਦੁਖਾਂ ਸੁਖਾਂ ਲਈ ਅਰਦਾਸ ਨਾ ਕਰੀਏ?
ਉੱਤਰ— ਇਹ ਅਸਾਂ ਕਦ ਕਿਹਾ ਹੈ? ਅਰਦਾਸ ਕਰੋ ਪਰ ਅਪਣੀ

ਬੁੱਕਲ ਵਿਚ ਬੀ ਮੂੰਹ ਪਾ ਲਿਆ ਕਰੋ। ਫੇਰ ਵਾਹਿਗੁਰੂ ਦੀ ਬੁੱਧੀ (ਰਜ਼ਾ) ਨੂੰ ਅਪਣੀ ਬੁੱਧੀ ਤੁੱਲ ਨਾ ਸਮਝ ਲਿਆ ਕਰੋ। ਓਹ ਜੋ ਕਰੇਗਾ ਸੋ ਠੀਕ ਹੋਵੇਗਾ।

ਪ੍ਰਸ਼ਨ— ਫੇਰ ਅਰਦਾਸ ਦਾ ਕੀਹ ਗੁਣ?

ਉੱਤਰ— ਮੁਖ ਗੁਣ:- ਤੁਹਾਡਾ ਮਨ ਜੋ ਪਰਮੇਸ਼ੁਰ ਨੂੰ ਭੁੱਲਾਕੇ ਅੱਠੇ ਪਹਿਰ ਸੋਚਾਂ ਫੁਰਨਿਆਂ ਵਿਚ, ਸੰਕਲਪਾਂ ਵਿਕਲਪਾਂ, ਵਿਅਰਥ ਮਨੋਰਾਜਾਂ ਵਿਚ ਲਗਾ ਅਪਣੇ ਆਪ ਨੂੰ ਅਪਣੇ ਆਪ ਤੋਂ ਭੁਲਾਈ ਰਖਦਾ ਹੈ, ਉਹ ਇਕਾਗ੍ਰਤਾ ਵਿਚ ਆਵੇਗਾ, ਅੰਤਰ-ਮੁੱਖਤਾ ਲਏਗਾ ਤੇ ਬਰਕਤਾਂ ਦੇ ਸੂਰਜ ਅਗੇ ਅਪਣੇ ਆਪ ਨੂੰ ਮੁੱਤਾਸਰ ਹੋਣ ਦੇ ਰੂਪ ਤੇ ਸਮੀਪਤਾ ਵਿਚ ਲੈ ਆਵੇਗਾ।

ਸਿਆਣੇ ਕਹਿੰਦੇ ਹਨ ਕਿ ਅਰਦਾਸ ਕਰਦਿਆਂ ਮਨ ਦਾ ਘਬਰਾ ਘਟਦਾ ਹੈ ਤੇ ਸਰੀਰ ਦੇ ਪੱਠੇ ਆਰਾਮ ਵਿਚ ਆਉਂਦੇ ਹਨ।

**"ਮਾਂਗਉ ਰਾਮ ਤੇ ਸਭਿ ਥੋਕ॥**
**ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥"**
(ਧਨਾਸਰੀ ਮ:੫-੧੯,੫੦)

ਅਰਥਾਤ: ਪਦਾਰਥ ਮੰਗਣ ਵੇਲੇ ਬੀ ਕੀਤੀ ਅਰਦਾਸ ਪ੍ਰਭੂ ਦੇ ਸਿਮਰਨ ਵਿਚ ਲੈ ਜਾਏਗੀ। ਇਥੋਂ ਹੀ ਪ੍ਰਭੂ ਸਮੀਪਤਾ ਦਾ ਸੁਭਾਵ ਪੈਂਦਿਆਂ ਕਲਯਾਣ ਤੱਕ ਪਹੁੰਚ ਹੋ ਜਾ ਸਕਦੀ ਹੈ।

ਅਸਲ ਗਲ ਹੈ 'ਨਾਮ' ਮੰਗਣਾਂ, ਜਿਸ ਨਾਲ ਹੋਰ ਮੰਗਾਂ ਦੂਰ ਹੁੰਦੀਆਂ ਹਨ। ਨਾਮ ਬਿਨਾਂ ਹੋਰ ਮੰਗਣਾ ਸਿਰ ਦੁੱਖਾਂ ਦੇ ਦੁੱਖ ਹੈ। ਸਾਂਈਂ ਸੁਣਦਾ ਹੈ, ਸਰਬੱਗਯ ਹੋਣ ਕਰਕੇ, ਸਾਨੂੰ ਅਰਦਾਸ ਕਰਨ ਵੇਲੇ ਹਜ਼ੂਰੀ ਦਾ ਅਸਰ ਪੈ ਕੇ ਘਬਰਾ ਹਟਦਾ ਹੈ ਤੇ ਰੁਖ਼ ਅਮੰਗ ਵਲ ਪੈਂਦਾ ਹੈ।

ਜਿਹੜਾ ਇਹ ਕਹਿਣਾ ਹੈ ਕਿ ਓਹ ਅਰਦਾਸ ਕਬੂਲ ਨਹੀਂ ਕਰਦਾ, ਰੱਬ ਦੀ ਰੱਬੀਅਤ ਤੇ ਲਿਮਿਟ (Limit) ਲਾਉਣੀ ਹੈ। ਸਾਰੀ ਦੁਨੀਆਂ ਦੇ ਸਭ ਕਿਸਮ ਦੇ ਰਾਜਾਂ ਵਿਚ ਰਹਿਮ ਲਈ ਅਰਦਾਸ ਘੱਲਣੀ ਮੁਲਜ਼ਮਾਂ ਲਈ ਖੁੱਲੀ ਹੈ, ਸਾਰ ਕਰਦੇ ਹਨ, ਮਨਜ਼ੂਰ ਬੀ ਕਈ ਵਾਰੀ ਹੋ ਜਾਂਦੀ ਹੈ। ਸਾਡੇ ਕਰਮ ਤੇ ਰੱਬ ਦੀ ਦਾਨਾਈ, ਸਾਡੇ ਲਈ ਕੀ ਭੁੱਲਾਂ ਦੇ ਫ਼ੈਕਟਰ?

 

ਅਸੀਂ ਭੁੱਲਦੇ ਹਾਂ ਜਦ ਅਰਦਾਸ ਦੀ ਕਾਰਜਮੁਖਤਾ ਵਲ ਜਾਂਦੇ ਹਾਂ।

**"ਏਕੁ ਸਾਹਿਬੁ ਦੁਇ ਰਾਹ ਵਾਦ ਵਧੰਦਿਆ ਜੀਉ।"**
(ਧਨਾਸਰੀ ਛੰਤ ਮ:੧-੨, ਪੰਨਾ-੬੮੮)

ਅਰਦਾਸ ਦਾ ਇਹ ਬੀ ਮਤਲਬ ਨਹੀਂ ਕਿ ਨਿਰਬਲ ਹੋ ਜਾਓ, ਪਰ ਭਰੋਸੇ ਵਿਚ ਵਧੋ। ਅਰਦਾਸ ਕਰੋ ਤੇ ਰੱਬ ਤੇ ਛੋੜੋ, ਕਿਉਂਕਿ ਓਹ ਜਾਣਦਾ ਹੈ ਕਿ ਅਸਾਂ ਲਈ ਕੀਹ ਚੰਗਾ ਹੈ।

(ਨਿਰੋਲ ਅਪਣਾ ਖਿਆਲ ਹੈ) ਅਰਦਾਸ ਯਾਦ ਵਿਚ ਲੈ ਜਾਂਦੀ ਹੈ। ਪੱਕੀ ਯਾਦ ਵਾਲਾ ਅਰਦਾਸ ਵਿਚ ਘੱਟ ਜਾਂਦਾ ਹੈ: ਪਰ ਯਾਦ ਪੱਕੀ ਅਰਦਾਸ ਹੈ।

ਗੁਰੂ ਕਾ ਆਦਰਸ਼ ਸਾਂਈਂ ਨਾਲ ਇਕ-ਸੁਰਤਾ ਹੈ, ਅਰਦਾਸ ਉਸਦਾ ਪਹਿਲਾ ਡੰਡਾ ਹੈ।

ਅਰਦਾਸ ਕਿਸਮਤ ਨੂੰ ਬਦਲ ਸਕਦੀ ਹੈ, ਰੱਬ ਨੂੰ ਨਹੀਂ।

ਅਸੀਂ ਕਦੇ ਉਹ ਕੁਛ ਮੰਗ ਬੈਠਦੇ ਹਾਂ ਜੋ ਸਾਡੇ ਲਈ ਬੁਰਾ ਹੁੰਦਾ ਹੈ। ਰੱਬ ਦੀ ਦਾਨਾਈ ਇਸ ਲਈ ਜ਼ਰੂਰੀ ਹੈ ਕਿ ਓਹ ਇਹ ਨਾ ਸੁਣੇ।

ਅਰਦਾਸ ਸਾਂਈਂ ਵਲ ਰੁਖ ਕਰਾਉਂਦੀ ਹੈ। ਜੇ ਅਰਦਾਸ ਕਰਦਿਆਂ ਵਿੱਥ ਮਿਟ ਜਾਵੇ ਤਾਂ ਏਹੋ ਸਾਂਈਂ ਮਿਲਾਪ ਹੋ ਜਾਂਦੀ ਹੈ।

ਹਾਂ, ਅਰਦਾਸ ਹਜ਼ੂਰੀ ਵਿਚ ਲੈ ਜਾਂਦੀ ਹੈ, ਹਜ਼ੂਰੀ ਦਾ ਅਸਰ ਸੰਤੁਸ਼ਟੀ ਬਖਸ਼ਦਾ ਹੈ। ਦਿਲ ਦਾ ਭਾਰ ਤੇ ਨਾੜੀਆਂ ਦਾ ਖਿਚਾਓ ਦੂਰ ਹੁੰਦਾ ਹੈ:

**"ਦੁਇ ਕਰ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ॥
ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ॥"**
(ਸੂਹੀ ਮਹਲਾ ੫-੫੬, ਪੰਨਾ-੭੪੯)

(ਖਾ. ਸ. 28-6-2007)

ਨੋਟ:- ਇਸੇ ਵਿਸ਼ੇ ਤੇ ਭਾਈ ਵੀਰ ਸਿੰਘ ਜੀ ਰਚਿਤ ਕਵਿਤਾ ਅਗੇ ਦਿੱਤੀ ਹੈ। -ਸੰਪਾਦਕ



 

## ਅਰਦਾਸ

{ਸਮੁੰਦਰ ਦੇ ਕਿਨਾਰੇ ਪਿਪਲ ਦੇ ਪੱਤੇ ਦੀ
ਨੋਕ ਨਾਲ ਲਟਕ ਰਹੀ ਜਲ ਬੂੰਦ ਦੀ}

----

ਹੇ ਸਾਗਰ! ਬਲ ਵਾਲੇ ਸਾਗਰ!
ਲਹਿ ਲਹਿ ਕਰਦੇ ਸਾਗਰ!
ਪਲਮ ਰਹੀ ਪਿਪਲ-ਪਤ ਨੋਕੋਂ
ਮਿਲਾਂ ਕਿਵੇਂ? ਰਤਨਾਗਰ!

ਜੇ ਕੁੱਦਾਂ ਤਾਂ ਪਵਾਂ ਰੇਤ ਵਿਚ,
ਉਡ ਪਹੁੰਚਣ ਦਾ ਤਾਣ ਨਹੀਂ,
ਉਛਲ ਝੋਪ ਏ ਬੂੰਦ ਉਮਾਹੀ,
ਹੇ ਮਿਹਰਾਂ ਦੇ ਨਾਗਰ!

(ਮੇਰੇ ਸਾਈਆਂ ਜੀਓ ਪੁਸਤਕ ਵਿਚੋਂ)



## 7. ਸਿਖ ਸੰਗਤ ਨੂੰ ਸੰਦੇਸ਼।

(ਗੁਰਮੁਖ ਪਤਰ)

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

20-ਪ੍ਰੀਤਮ ਰੋਡ, ਡੇਹਰਾਦੂਨ,

4-6-48

ਪਿਆਰੇ ਜੀਓ ਜੀ!

20 ਯਾ 21 ਤਰੀਕ ਮਈ (1948) ਨੂੰ ਆਪ ਜੀ ਨੇ ਦਰਸ਼ਨ ਦਿੱਤੇ ਸਨ ਤੇ ਆਪਣੇ ਸਮਾਗਮ ਵਿਚ ਜੋ 9-10-11 ਦੇ ਕਰੀਬ ਹੋਣ ਵਾਲਾ ਹੈ, ਆਉਣ ਯਾ ਚਾਰ ਸਤਰਾਂ ਲਿਖ ਘੱਲਣ ਲਈ ਕਿਹਾ ਸੀ। ਮੈਂ ਕਿਹਾ ਸੀ ਕਿ ਵੀਚਾਰ ਕਰਕੇ ਦੱਸ ਸਕਾਂਗਾ।

ਮੈਂ ਆਪ ਦੀ ਇੱਛਾ ਪੂਰਤੀ ਲਈ ਹੇਠਾਂ ਕੁਛ ਸਤਰਾਂ ਲਿਖ ਰਿਹਾ ਹਾਂ ਜੋ ਆਪ ਜੀ ਚਾਹੋ ਤਾਂ ਉਸ ਦੀਵਾਨ ਵਿਚ ਸੁਣਾ ਸਕਦੇ ਹੋ। ਪਰ ਇਕ ਗਲ ਇਥੇ ਲਿਖਣੀ ਜ਼ਰੂਰੀ ਹੈ ਕਿ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਸਮਝਦਾ ਹਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਖੰਡਤਾਈ ਨੂੰ ਕਾਇਮ ਰਖਣਾ ਗੁਰਸਿਖ ਦੀ ਸ਼ਰਧਾ ਭਗਤੀ ਤੇ ਪ੍ਰੇਮ ਸਮਝਦਾ ਹਾਂ। ਰਾਗ ਮਾਲਾ ਦਾ ਨਾ ਪੜ੍ਹਨਾ ਯਾ ਕੱਢਣਾ ਮੈਂ ਗੁਰੂ ਕੀ ਦੇਹ ਤੇ ਹਮਲਾ ਸਮਝਦਾ ਹਾਂ, ਇਹ ਮੇਰਾ ਅਸੂਲ ਹੈ। ਸੋ ਜੇ ਕਰ ਆਪ ਦੇ ਦੀਵਾਨਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪੈਣੇ ਹਨ ਤੇ ਓਹ ਰਾਗਮਾਲਾ ਦਾ ਪਾਠ ਕਰਕੇ ਨਹੀਂ ਪੈਣੇ ਤਾਂ ਮੇਰੀਆਂ ਇਹ ਸਤਰਾਂ ਦੀਵਾਨ ਵਿਚ ਪੜ੍ਹਕੇ ਨਾ ਸੁਣਾਈਆਂ ਜਾਣ। ਕਿਉਂਕਿ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਖੰਡਤਾਈ

ਨੂੰ ਭੰਗ ਕਰਨ ਵਾਲੇ ਕਿਸੇ ਬੀ ਸਮਾਗਮ ਨਾਲ ਅਸੂਲਨ ਅਪਣਾ ਮੇਲ ਨਹੀਂ ਕਰ ਸਕਦਾ। ਜੇ ਉਸ ਸਮਾਗਮ ਵਿਚ ਤੇ ਉਸ ਸਮਾਗਮ ਸੰਬੰਧੀ ਸਾਰੇ ਭੋਗ ਰਾਗਮਾਲਾ ਪੜ੍ਹਕੇ ਪਾਏ ਜਾਣ ਤਾਂ ਆਪ ਜੀ ਅਪਣੇ ਆਸ਼ਯ ਮੂਜਬ ਇਹ ਚਾਰ ਸਤਰਾਂ ਦੀਵਾਨ ਵਿਚ ਖੁਸ਼ੀ ਨਾਲ ਸੁਣਾ ਸਕਦੇ ਹੋ।

ਆਪ ਜੀ ਦਾ ਹਿਤਕਾਰੀ
ਵੀਰ ਸਿੰਘ

**ਸ੍ਰੀ ਗੁਰੂ ਸਾਹਿਬਾਂ** ਨੇ ਇਕ ਪਰਮ ਪਵਿਤ੍ਰ ਧਰਮ ਜਗਤ ਨੂੰ ਦਿਤਾ ਹੈ। ਜੋ ਇਕ ਸਾਰੇ ਸੰਸਾਰ ਵਿਚ ਫੈਲਣ ਵਾਲਾ ਧਰਮ ਹੈ, ਕਿਉਂਕਿ ਇਸ ਦਾ ਆਦਰਸ਼ ਪ੍ਰਾਣੀ-ਮਾਤ੍ਰ ਦੀ ਕਲਯਾਣ ਹੈ। ਜਨਮ ਧਾਰਕੇ ਮਨੁੱਖ ਭੁਲੇਵੇ ਵਿਚ ਗ੍ਰਸਿਆ ਮਰਦਾ ਜੰਮਦਾ ਰਹਿੰਦਾ ਹੈ। ਇਸ ਭੁਲੇਵੇ ਪਰ ਸਤਿਗੁਰ ਜੀ ਪ੍ਰਾਣੀ ਮਾਤ੍ਰ ਨੂੰ ਫੁਰਮਾਉਂਦੇ ਹਨ- **'ਪ੍ਰਾਣੀ ਤੂੰ ਆਇਆ ਲਾਹਾ ਲੈਣਿ॥ ਲਗਾ ਕਿਤੁ ਕੁਫਕੜੇ ਸਭ ਮੁੱਕਦੀ ਚਲੀ ਰੈਣਿ॥'**(43) ਜੇ ਹੁਣ ਸਤਿਗੁਰੂ ਜੀ ਨੂੰ ਪੁਛੀਏ ਕਿ ਉਹ ਲਾਹਾ ਕੀ ਹੈ? ਤਾਂ ਆਪ ਫੁਰਮਾਉਂਦੇ ਹਨ- **'ਆਇਓ ਸੁਨਨ ਪੜਨ ਕਉ ਬਾਣੀ॥ ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ॥'** (1219) ਅਰਥਾਤ ਜੀਵਨ ਨਾਮ ਸਿਮਰਨ ਲਈ ਆਇਆ ਹੈ ਤੇ ਗੁਰੂ ਕੀ ਬਾਣੀ ਦੁਆਰਾ ਹਰੀ ਜਸ ਕਰਨੇ ਲਈ ਆਇਆ ਹੈ। ਜੀਵ ਨਾਮ ਬਾਣੀ ਨੂੰ ਭੁਲਾਕੇ ਦੂਸਰੇ ਲਾਲਚਾਂ ਵਿਚ ਗ੍ਰਸੇ ਹੋਏ ਅਪਣੀ ਉਮਰਾ ਵਿਅਰਥ ਗੁਆ ਰਹੇ ਹਨ। ਨਾਮ ਬਾਣੀ ਦੇ ਧਾਰਨ ਨਾਲ ਜੀਵ ਦੀ ਕਲਯਾਨ ਹੁੰਦੀ ਹੈ। ਇਸ ਪਰ ਸਤਿਗੁਰੂ ਜੀ ਨੇ ਦਸਿਆ ਹੈ- "ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ॥ ਤਿਨਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥" (ਸਲੋਕ ਵਾਰਾਂ ਤੇ ਵਧੀਕ ਮਹਲਾ 4-15, ਪੰਨਾ-1422)

ਮਨੁੱਖ ਨੂੰ ਨਾਮ ਬਾਣੀ ਵਿਚ ਪ੍ਰੇਰਕੇ ਗੁਰੂ ਜੀ ਨੇ ਜੰਗਲਾਂ ਬਨਾਂ ਨੂੰ ਨਹੀਂ ਟੋਰਿਆ ਕਿ ਉਥੇ ਜਾ ਕੇ ਤਪ ਕਰੇ, ਸਗੋਂ ਹੁਕਮ ਦਿੱਤਾ:- 'ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੈ॥'(1070) ਫਿਰ ਗ੍ਰਿਹਸਤ ਵਿਚ ਹੀ ਨਹੀਂ ਰਖਿਆ ਭਾਈਚਾਰਾ ਕਾਇਮ ਕੀਤਾ ਤੇ

ਪੰਥ ਬਣਾਇਆ। ਦਸਮ ਗੁਰੂ ਜੀ ਨੇ ਦੱਸਿਆ ਹੈ ਕਿ ਪੰਥ ਰਚਣੇ ਦੀ ਆਗਯਾ ਅਕਾਲ ਪੁਰਖ ਵਲੋਂ ਹੋਈ ਹੈ, ਯਥਾ: 'ਅਕਾਲ ਪੁਰਖ ਵਾਚ:-
**ਮੈਂ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥ ਜਾਹ ਤਹਾ ਤਤ ਧਰਮ ਚਲਾਇ॥ ਕੁਬੁਧਿ ਕਰਨ ਤੇ ਲੋਕ ਹਟਾਇ॥'**

ਇਉਂ ਸਾਡੇ ਸਤਿਗੁਰਾਂ ਨੇ ਆਪਣੇ ਧਰਮ ਨੂੰ ਪੰਥਕ ਧਰਮ ਬਣਾਇਆ ਹੈ। ਸਾਨੂੰ ਸ਼ਖਸੀ ਪੂਜਾ ਵੀ ਬਖਸ਼ੀ ਹੈ ਜੈਸੀ ਕਿ ਜਪੁਜੀ ਸਾਹਿਬ ਦਾ ਪਾਠ ਸ਼ਖਸੀ ਆਰਾਧਨਾ ਬਖਸ਼ੀ ਹੈ। ਆਸਾ ਦੀ ਵਾਰ ਪੰਥਕ ਆਰਾਧਨਾ ਹੈ ਜੋ ਸੰਗਤ ਵਿਚ ਬੈਠਕੇ ਹੀ ਗਾਈ ਜਾਂਦੀ ਹੈ। ਰਹਰਾਸ ਬਖ਼ਸ਼ੀ ਹੈ ਜੋ ਸ਼ਖਸੀ ਉਪਾਸਨਾ ਬੀ ਹੈ ਤੇ ਕਾਂਗ੍ਰੀਗੇਸ਼ਨਲ (Congregational) ਅਰਥਾਤ ਸੰਗਤੀਯ ਯਾ ਪੰਥਿਕ ਆਰਾਧਨਾ ਬੀ ਹੈ। ਇਕਲੇ ਬੀ ਪਾਠ ਕਰੋ, ਸੰਗਤ ਵਿਚ ਬੈਠਕੇ ਬੀ ਸੁਣੋ। ਜਿਸ ਤੋਂ ਪਤਾ ਲਗਾ ਕਿ ਸਾਡਾ ਮਜ਼ਹਬ ਨਿਰਾ ਸ਼ਖਸੀ ਮਜ਼ਹਬ ਨਹੀਂ ਇਹ ਪੰਥਕ ਮਜ਼ਹਬ ਬੀ ਹੈ। ਇਸ ਤੋਂ ਅੱਗੇ ਛੇਵੇਂ ਤੇ ਦਸਵੇਂ ਸਤਿਗੁਰਾਂ ਨੇ ਰਾਜ ਭਾਗ ਦੀ ਨੀਂਹ ਬੀ ਧਰ ਦਿਤੀ, ਫੁਰਮਾਇਆ:- 'ਬਹੁਰ ਤੀਸਰਾ ਪੰਥ ਕੀਨੋ ਪ੍ਰਧਾਨੀ'। ਕਿਉਂ ਪ੍ਰਧਾਨ ਕੀਤਾ ਜਾਵੇ? ਕਿ ਇਹ ਨਾਮ ਬਾਣੀ ਨਾਲ ਪਵਿਤ੍ਰ ਹੋ ਚੁਕਾ ਹੈ। ਇਹ ਨਿਰਵੈਰ ਪੰਥ ਹੈ। ਇਹ ਵਾਹਿਗੁਰੂ ਦੇ ਸਿਮਰਨ ਵਿਚ ਰਹਿਣ ਵਾਲਾ 'ਵਾਹਿਗੁਰੂ ਜੀ ਕਾ ਖਾਲਸਾ' ਹੈ। ਹੁਣ ਜੇ ਖਾਲਸਾ ਨਾਮ ਬਾਣੀ ਛਡ ਬੈਠੇ ਤਾਂ ਉਹ ਗੁਰੂ ਕੇ ਆਦਰਸ਼ ਨੂੰ ਛਡ ਬੈਠਾ। ਜੋ ਆਦਰਸ਼ੋਂ ਘੁੱਥਾ ਸੋ ਗੁਆਚ ਗਿਆ। ਇਸ ਲਈ ਸਾਨੂੰ ਸਿਰੋਂ ਪਰੇ ਜਤਨ ਕਰਨਾ ਚਾਹੀਏ ਕਿ ਹਰ ਸਿਖ ਨਾਮ ਬਾਣੀ ਦਾ ਸਤਿਕਾਰ ਕਰਨ ਵਾਲਾ ਹੋਵੇ, ਨਾਮ ਬਾਣੀ ਦੇ ਉਚਾਰ ਕਰਨ ਵਾਲਾ ਹੋਵੇ ਅਤੇ ਨਾਮ ਬਾਣੀ ਦਾ ਪ੍ਰੇਮੀ ਹੋਵੇ।

ਪੰਥ ਬਣਦਾ ਹੈ ਇਕ ਇਕ ਦੇ ਇਕੱਠੇ ਹੋਣ ਨਾਲ। ਜਿਵੇਂ ਬੂੰਦ ਬੂੰਦ ਦੇ ਇਕੱਠ ਤੋਂ ਸਰੋਵਰ ਬਣਦਾ ਹੈ। ਜੈਸੀ ਬੂੰਦ ਤੈਸਾ ਸਰੋਵਰ। ਸੋ ਜੇ ਪੰਥ ਨਾਮ ਬਾਣੀ ਵਾਲੇ ਬੰਦੇ ਬੰਦੇ ਤੋਂ ਬਣੇਗਾ, ਉਹ ਪੰਥ ਨਾਮ ਬਾਣੀ ਵਾਲਾ ਹੋਵੇਗਾ। ਨਾਮ ਬਾਣੀ ਵਾਹਿਗੁਰੂ ਨਾਲ ਜੋੜੀ ਰਖਦੀ ਹੈ। ਸੋ ਉਹ ਵਾਹਿਗੁਰੂ ਦਾ ਪੰਥ ਵਾਹਿਗੁਰੂ ਨਾਲ ਜੁੜਿਆ 'ਵਾਹਿਗੁਰੂ ਜੀ ਕਾ ਖਾਲਸਾ' ਹੋਵੇਗਾ। ਫ਼ਤੇ ਸਦਾ ਵਾਹਿਗੁਰੂ ਜੀ ਦੀ ਹੈ, ਸੋ ਉਸ ਪੰਥ ਦੀ ਮਾੜੇ ਕਰਮਾਂ ਤੇ ਫ਼ਤੇ ਹੋਵੇਗੀ, ਮਾੜੇ ਰਸਾਂ ਤੇ ਫ਼ਤੇ ਹੋਵੇਗੀ, ਉਸ

ਦੀ ਧਰਮ ਹੀਣਾ ਤੇ ਫ਼ਤੇ ਹੋਵੇਗੀ। ਉਹ ਵਾਹਿਗੁਰੂ ਜੀ ਦੇ ਬਲ ਨਾਲ ਉੱਚਾ ਰਹੇਗਾ, ਇਸ ਲਈ ਜ਼ਰੂਰੀ ਹੈ ਕਿ ਇਸ ਨਾਮ ਬਾਣੀ ਦੇ ਆਸਰੇ ਤੋਂ ਰਚੇ ਗਏ ਪੰਥ ਨੂੰ ਨਾਮ ਬਾਣੀ ਦਾ ਜਲ ਖੁੱਲਾ ਸਿੰਚਿਆ ਜਾਵੇ। ਪਿਛੇ ਜੋ ਗ਼ਫ਼ਲਤ ਰਹੀ ਹੈ ਕਿ ਇਸ ਮੂਲਕ ਗਲ ਨੂੰ ਛਡਕੇ ਨਿੱਕੇ ਨਿੱਕੇ ਪੱਤਿਆਂ ਤੇ ਪਾਣੀ ਛਿੜਕਿਆ ਜਾਂਦਾ ਰਿਹਾ ਹੈ ਉਹ ਇਸ ਦੇ ਨਿਹਾਲ (ਮੂਲ ਯਾ ਜੜ) ਨੂੰ ਕਾਯਮ ਨਹੀਂ ਰਖ ਸਕਦਾ। ਉਸਦੇ ਮਾੜੇ ਫਲ ਨਿਕਲ ਚੁਕੇ ਹਨ। ਉਨ੍ਹਾਂ ਦਾ ਸੁਧਾਰ ਹੁਣ ਪੰਥ ਲਈ ਅਤਿ ਜ਼ਰੂਰੀ ਹੈ। ਸਾਡਾ ਇਤਿਹਾਸ ਦੱਸਦਾ ਹੈ ਕਿ ਦੋ ਘੱਲੂਘਾਰੇ ਤੇ ਕਈ ਕਤਲਾਮਾਂ ਵਿਚ ਅਸੀਂ ਆਪਣੇ ਲਹੂ ਸਰੋਵਰ ਵਿਚ ਨ੍ਹਾ ਕੇ ਬੀ ਸਲਾਮਤ ਨਿਕਲਦੇ ਰਹੇ ਹਾਂ। ਇਸਦਾ ਕਾਰਣ ਸਾਡਾ ਨਾਮ ਬਾਣੀ ਨਾਲ ਪਿਆਰ ਸੀ। ਜਿਸਦੇ ਕਾਰਣ ਸਾਡਾ ਵੀਰਾਂ ਨਾਲ ਅਤਿ ਪਿਆਰ ਸੀ, ਜਿਸਦੇ ਕਾਰਣ ਸਾਡਾ ਦਿਲ ਕਦੇ ਝਾਉਂਦਾ ਨਹੀਂ ਸੀ, ਜਿਸ ਦੇ ਕਾਰਣ ਸਾਡੀ ਸੂਰਤ ਦਾ ਨੇਹੁ ਗੁਰੂ ਪਰਮੇਸ਼ਰ ਨਾਲ ਕਾਯਮ ਰਹਿੰਦਾ ਸੀ ਤੇ ਜਿਵੇਂ ਬਿਜਲੀ ਦੇ ਪਾਵਰ ਹਾਊਸ ਤੋਂ ਘਰ ਘਰ ਲਗੇ ਬਿਜਲੀ ਦੇ ਸਾਮਾਨਾਂ ਨੂੰ ਸੱਤਾ ਆਉਂਦੀ ਹੈ, ਤਿਵੇਂ ਨਾਮ ਬਾਣੀ ਦੁਆਰਾ ਜੁੜੇ ਹਰ ਸਿੱਖ ਦੀ ਸੁਰਤ ਨੂੰ ਵਾਹਿਗੁਰੂ ਦੇ ਪਾਵਰ ਹਾਊਸ ਤੋਂ ਸਤਯਾ ਆਉਂਦੀ ਹੈ। ਸੋ ਜੇ ਵਾਹਿਗੁਰੂ ਜੀ ਕਾ ਖਾਲਸਾ ਸਚਮੁਚ ਵਾਹਿਗੁਰੂ ਜੀ ਨਾਲ ਰਹਿਣਾ ਲੋਚਦਾ ਹੈ, ਵਾਹਿਗੁਰੂ ਜੀ ਦੇ ਬਲ ਨਾਲ ਬਲਵਾਨ ਰਹਿਣਾ ਚਾਹੁੰਦਾ ਹੈ, ਆਤਮਕ, ਮਾਨਸਿਕ ਤੇ ਸਰੀਰਕ ਬਲ ਵਾਲਾ ਰਹਿਣਾ ਚਾਹੁੰਦਾ ਹੈ ਤੇ ਚੜ੍ਹਦੀਆਂ ਕਲਾਂ ਲੋਚਦਾ ਹੈ ਤਾਂ ਨਾਮ ਬਾਣੀ ਨਾਲ ਪਿਆਰ ਕਰੇ।

ਹੁਣ ਵੀਰੋ! ਪਿਛਲੀ ਹੋਈ ਗ਼ਫ਼ਲਤ ਨੂੰ ਦੂਰ ਕਰੋ ਤੇ ਨਾਮ ਬਾਣੀ ਨੂੰ ਮੂਲਕ ਤੇ ਸ੍ਰੋਮਣੀ ਪ੍ਰਚਾਰ ਸਮਝਕੇ ਇਸ ਦਾ ਪ੍ਰਚਾਰ ਕਰੋ ਤੇ ਇਸਦੀ ਵਾਗ ਡੋਰ ਸੱਚੀ ਮੁੱਚੀ ਦੇ ਨਾਮ ਬਾਣੀ ਦੇ ਪ੍ਰੇਮੀਆਂ ਦੇ ਹੱਥ ਦਿਓ। ਹਾਂ, ਪਾਖੰਡ ਦੂਰ ਕਰੋ- ਸਤਿਗੁਰ ਦੀ ਆਗਯਾ ਹੈ **'ਮਨ ਕਰਹਲਾ ਤੂੰ ਮੀਤੁ ਮੇਰਾ ਪਾਖੰਡ ਲੋਭੁ ਤਜਾਇ'**। (234) ਪਰ ਅਸਲੀਅਤ ਨੂੰ ਦੂਰ ਨਾਂ ਕਰੋ, ਅਸਲੀਅਤ ਨੂੰ ਉੱਚਾ ਕਰੋ। ਅਸਲੀਅਤ ਜਿੰਦ ਭਰੇਗੀ।

ਜਿਸ ਨਾਮ ਬਾਣੀ ਦੀ ਜੋ ਕੀਮਤ ਕੂਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ, ਜਿਸ ਨਾਮ ਬਾਣੀ ਦਾ ਜੋ ਮੁੱਲ ਦਸਮ ਗੁਰਬਾਣੀ ਵਿਚ ਹੈ, ਉਸਦਾ ਓਹੀ ਮੁੱਲ ਪਾਓ: **'ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ**

**ਮਨਿ ਭਇਆ ਨਿਧਾਨਾ॥'** (186) ਹਾਂ, ਨਾਮ ਬਾਣੀ ਦੇ ਪ੍ਰੇਮੀਆਂ ਤੇ ਰਸੀਆਂ ਦੁਆਰਾ ਨਾਮ ਬਾਣੀ ਦਾ ਪ੍ਰਚਾਰ ਕਰੋ।

ਤੁਸਾਂ ਕੇਵਲ ਹਿੰਦ ਵਿਚ ਸਤਿਕਾਰ ਪੂਰਬਕ ਆਜ਼ਾਦੀ ਦੇ ਥੰਮ੍ਹ ਬਣਕੇ ਹੀ ਨਹੀਂ ਜੀਉਣਾ, ਤੁਸਾਂ ਗੁਰੂ ਕੇ ਸਾਜੇ ਸਿਖੀ ਧਰਮ ਦਾ ਜਗਤ ਵਿਚ ਪ੍ਰਚਾਰ ਬੀ ਕਰਨਾ ਹੈ। ਪੰਥ ਦੇ ਸਿਰ ਤੇ ਵੱਡੀ ਕਾਰ ਗੁਰੂ ਜੀ ਨੇ ਇਹ ਲਾਈ ਹੈ। ਅਪਣੇ ਉੱਚੇ ਅਸਲੇ ਨੂੰ ਯਾਦ ਕਰੋ, ਅੱਖਾਂ ਅੱਗੇ ਉੱਚੇ ਆਦਰਸ਼ ਨੂੰ ਲਿਆਓ, ਉੱਚੀ ਹਿੰਮਤ ਤੇ ਉੱਚਾ ਦਾਈਆ ਬੰਨ੍ਹਕੇ ਨਾਮ ਬਾਣੀ ਦੇ ਪ੍ਰੇਮ ਨਾਲ ਉੱਜਲ ਹੋ ਜਾਓ। ਆਪੋ ਵਿਚ ਸੱਕੇ ਵੀਰ ਬਣ ਜਾਓ ਅਤੇ ਜਗਤ ਵਿਚ ਫਿਰ ਨਿਕਲੋ, ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੇ 'ਨਾਮ ਸੰਦੇਸ਼ੇ' ਦਾ ਪੱਲੂ ਫੇਰ ਦਿਓ:- **"ਮਨ ਕਰਹਲਾ ਮੇਰੇ ਪਿਆਰਿਆ ਇਕ ਗੁਰ ਕੀ ਸਿਖ ਸੁਣਾਇ॥ ਇਹੁ ਮੋਹੁ ਮਾਇਆ ਪਸਰਿਆ ਅੰਤਿ ਸਾਥਿ ਨ ਕੋਈ ਜਾਇ॥"** (ਗਉੜੀ ਮ:4 ਕਰਹਲੇ-1, ਪੰਨਾ-234)

ਵਾਹਿਗੁਰੂ ਜੀ ਕਾ ਖਾਲਸਾ
ਸ੍ਰੀ ਵਾਹਿਗੁਰੂ ਜੀ ਕੀ ਫਤਹ॥

(ਖਾ:ਸ: ੫ ਜੁਲਾਈ, ੨੦੦੭)



 

# 8. ਸਤਿਵੰਤੀਆਂ ਜੋਗ ਸੰਦੇਸ਼।

(ਗੁਰਮੁਖ ਪਤਰ)

{ਇਸਤ੍ਰੀ ਸਤਿਸੰਗ ਮਲਾਇਿਆ ਦੇ ਪ੍ਰਧਾਨ ਬੀਬੀ ਸ਼ਾਮ ਕੌਰ ਜੀ ਵਲੋਂ ਭਾਈ ਵੀਰ ਸਿੰਘ ਜੀ ਨੂੰ ਅਪ੍ਰੈਲ 1949 ਵਿਚ ਇਕ ਪੱਤ੍ਰ ਪੁਜਾ ਸੀ ਜਿਸ ਵਿਚ ਕਿਹਾ ਗਿਆ ਸੀ ਕਿ ਅਸੀਂ ਏਥੇ ਕੁਆਲਾ ਲੰਪਰ ਵਿਚ ਇਸਤ੍ਰੀ ਜਾਤੀ ਦੀ ਉੱਨਤੀ ਹਿਤ ਦੂਜੀ ਕਾਨਫ੍ਰੰਸ 23-24 ਅਪ੍ਰੈਲ ਨੂੰ ਕਰ ਰਹੇ ਹਾਂ, ਆਪ ਆਪਣੀ ਰਹਿਨੁਮਾਈ ਦਾ ਸੰਦੇਸ਼ ਇਸਤ੍ਰੀਆਂ ਲਈ ਭੇਜਕੇ ਧੰਨਵਾਦੀ ਬਣਾਓ। ਜਿਸਦੇ ਉਤਰ ਵਿਚ ਆਪ ਨੇ ਡਿਹਰਾਦੂਨ ਤੋਂ ਇਹ ਸੰਦੇਸ਼ ਲਿਖਕੇ ਭੇਜਿਆ।}

ਸੰਪਾਦਕ

ਅਪ੍ਰੈਲ, 1949

ਸ੍ਰੀ ਬੀਬਾ ਜੀਓ

ਆਪ ਦਾ ਪੱਤ੍ਰ ਜੋ ਸ੍ਰੀ ਅੰਮ੍ਰਿਤਸਰ ਦੇ ਪਤੇ ਤੇ ਘੱਲਿਆ ਗਿਆ ਸੀ, ਓਥੋਂ ਪਰਤ ਕੇ ਡਾਕ ਰਾਹੀਂ ਮੈਨੂੰ ਏਥੇ (ਡਿਹਰਾਦੂਨ) ਪੁਜਾ ਹੈ। ਇਸ ਕਰਕੇ ਜਲਦੀ ਨਹੀਂ ਪੁਜ ਸਕਿਆ। ਤਦ ਬੀ ਮੈਂ ਆਪ ਜੀ ਦੇ ਲਿਖੇ ਕਰਕੇ ਜਲਦੀ ਜਲਦੀ ਜੋ ਖਿਆਲ ਆਪ ਨੂੰ ਤੇ ਮਲਾਇਿਆ ਦੀਆਂ ਸਤਵੰਤੀਆਂ ਨੂੰ ਘੱਲਣ ਲਈ ਵਿਚਾਰੇ ਹਨ ਇਸ ਪੱਤ੍ਰ ਨਾਲ ਘੱਲ ਰਿਹਾ ਹਾਂ। ਇਹ ਗੁਰੂ ਜਾਣੇ ਕਿ ਆਪ ਨੂੰ ਵਕਤ ਸਿਰ ਪੁਜਦੇ ਹਨ ਕਿ ਨਹੀਂ। ਘੱਲ ਜਹਾਜ਼ ਦੀ ਰਾਹੀਂ ਰਿਹਾ ਹਾਂ ਜੋ ਜਲਦੀ ਪਹੁੰਚ ਜਾਏ।

ਵਾਹਿਗੁਰੂ ਆਪ ਸਾਰਿਆਂ ਪਰਦੇਸੀਂ ਵਸਦੇ ਵੀਰਾਂ ਭੈਣਾਂ ਨੂੰ ਅਪਣਾ ਸਿਖੀ ਸਿਦਕ ਤੇ ਉਚ ਜੀਵਨ ਪ੍ਰਦਾਨ ਕਰੇ।

ਹਿਤਕਾਰੀ, ਵੀਰ ਸਿੰਘ

**ਹਰ** ਇਕ ਇਨਸਾਨ ਤੇ ਹਰ ਕੌਮ ਜੋ ਆਪਣੇ ਆਦਰਸ਼ਾਂ ਨੂੰ ਨਜ਼ਰ ਦੇ ਸਾਹਮਣੇ ਰੱਖ ਕੇ ਟੁਰੇ ਤਾਂ ਉਸਦੀ ਹਸਤੀ ਕਾਯਮ ਰਹਿ ਸਕਦੀ ਹੈ। ਇਸ ਲਈ ਸਾਨੂੰ ਚਾਹੀਦਾ ਹੈ ਕਿ ਜਿਨ੍ਹਾਂ ਆਦਰਸ਼ਾਂ ਉਤੇ ਸਾਨੂੰ ਸ੍ਰੀ ਗੁਰੂ ਨਾਨਕ ਦੇਵ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਟੋਰਿਆ ਹੈ, ਉਨ੍ਹਾਂ ਉਤੇ ਅਸੀਂ ਕਾਰਬੰਦ ਰਹੀਏ ਤੇ ਨਜ਼ਰੋਂ ਉਹਲੇ ਨਾ ਕਰੀਏ।

ਸਤਿਗੁਰੂ ਜੀ ਨੇ ਜਦ ਜਗਤ ਨੂੰ ਵਿਸ਼ਾਲ ਦ੍ਰਿਸ਼ਟੀ ਪਾਕੇ ਗਹੁ ਨਾਲ ਡਿੱਠਾ ਤਾਂ ਆਪ ਨੂੰ ਕੀਹ ਦਿਸਿਆ: 'ਬਾਬਾ ਦੇਖੈ ਧਿਆਨ ਧਰਿ, ਜਲਤੀ ਸਭਿ ਪ੍ਰਿਥਵੀ ਦਿਸਿ ਆਈ'। (ਵਾ:ਭਾ:ਗੁ–1/24) ਇਸ ਲਈ ਗੁਰੂ ਜੀ ਇਸ ਨੂੰ ਠੰਢ ਪਾਉਣ ਦੇ ਫ਼ਿਕਰ ਵਿਚ ਲਗੇ। ਗੁਰੂ ਬਾਬੇ ਨੇ ਦੁਨੀਆਂ ਦੇ ਦੁਖੀ ਹੋਣ ਦਾ, ਹਰ ਪ੍ਰਾਣੀ ਦੇ ਈਰਖਾ ਦ੍ਵੈਤ ਵਿਚ ਸੜਦੇ ਹੋਣ ਦਾ ਕਾਰਣ 'ਹਉਮੈ' ਨੂੰ ਸਹੀ ਕੀਤਾ। ਹਉਮੈ ਹਰ ਜੀਵ ਦੇ ਅੰਦਰ ਵਸਦੀ ਹੈ ਤੇ ਇਹ ਅਪਣੇ ਆਪ ਨੂੰ ਲੋਚਦੀ ਹੈ। ਇਹ ਮੋਟੀ ਹੋਕੇ ਜਦ ਵਰਤੋਂ ਵਿਚ ਆਉਂਦੀ ਹੈ ਤਾਂ ਖ਼ੁਦਗ਼ਰਜ਼ੀ ਦੀ ਸੂਰਤ ਪਕੜਦੀ ਹੈ। ਖ਼ੁਦਗ਼ਰਜ਼ੀ ਦੀ ਵਰਤੋਂ ਨਾਲ ਹਰ ਇਨਸਾਨ, ਚਾਹੇ ਮਰਦ ਹੋਵੇ ਚਾਹੇ ਤ੍ਰੀਮਤ, ਅਪਣਾ ਨਫ਼ਾ, ਅਪਣਾ ਸੁਖ ਚਾਹੁੰਦਾ ਹੈ ਤੇ ਕਰਦਾ ਹੈ। ਇਸ ਤੋਂ ਵਧਕੇ ਇਹ ਦੂਸਰਿਆਂ ਨੂੰ ਵਾਂਜਦਾ ਹੈ। ਫਿਰ ਖ਼ੁਦਗ਼ਰਜ਼ੀ ਹੋਰ ਵਧਦੀ ਹੈ ਤਾਂ ਦੂਜਿਆਂ ਦੀ ਹਾਨੀ ਕਰਕੇ ਬੀ ਅਪਣਾ ਨਫ਼ਾ ਕਢਦਾ ਹੈ। ਜਦੋਂ ਇਹ ਵਰਤੋਂ ਇਨਸਾਨ ਇਨਸਾਨ ਵਿਚ ਤੇ ਕੌਮ ਕੌਮ ਵਿਚ ਹੋ ਜਾਂਦੀ ਹੈ ਤਾਂ ਸੰਸਾਰ ਦਾ ਵਾਸਾ ਇਕ ਨਰਕ ਵਾਂਙੂ ਹੋ ਜਾਂਦਾ ਹੈ। ਜਗਤ ਵਿਚ ਜੋ ਇਸ ਵੇਲੇ ਦੁਖ ਤੇ ਪੀੜਾ ਹੈ ਇਸੇ ਦਾ ਫਲ ਹੈ।

ਗੁਰੂ ਬਾਬੇ ਨੇ ਫੇਰ ਨੀਂਹ ਰਖੀ 'ਸਰਬਤ ਦੇ ਭਲੇ' ਦੀ। ਮੱਤ ਦਿੱਤੀ ਕਿ ਭਾਈ ਇਸ ਅੰਦਰਲੀ ਹਉਮੈ ਨੂੰ ਕਾਬੂ ਕਰੋ ਪਰਮੇਸ਼ਰ ਦੇ ਪਿਆਰ ਨਾਲ। ਪਰਮੇਸ਼ਰ ਦੇ ਪਿਆਰ ਲਈ ਨਾਮ ਦੀ ਦਾਤ ਦਿਤੀ। ਨਾਲ ਬਾਣੀ ਰਚੀ ਤੇ ਬਾਣੀ ਵਿਚ ਉਚੇ ਆਦਰਸ਼ ਬੰਨ੍ਹ ਦਿੱਤੇ। ਪਹਿਲੀ ਮਤਿ ਬਾਣੀ ਵਿਚ ਇਹ ਦਿਤੀ।

**੧. 'ਪਰ ਕਾ ਬੁਰਾ ਨ ਰਾਖਹੁ ਚੀਤ॥**
**ਤੁਮ ਕਉ ਦੁਖੁ ਨਹੀ ਭਾਈ ਮੀਤ॥'**
(੩੮੬)

 

**੨. 'ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥'**
(੩੨੨)

ਇਹ ਸਾਧਾਰਣ ਨੇਕੀ ਸਿਖਾਈ, ਬਦੀ ਕਰਨੋ ਰੋਕਿਆ, ਖ਼ੁਦਗ਼ਰਜ਼ੀ ਘਟਾਈ। ਇਸ ਤੋਂ ਵਧਕੇ ਫੇਰ ਸੁਮਤਿ ਦਿਤੀ:-

**੩. 'ਪਰਉਪਕਾਰੁ ਪੁੰਨੁ ਬਹੁ ਕੀਆ**
**ਭਉ ਦੁਤਰੁ ਤਾਰਿ ਪਰਾਵੈ॥'**
(੧੭੧)

ਇਹ ਸਬਲ ਨੇਕੀ ਸਿਖਾਈ ਕਿ ਦੂਸਰੇ ਦਾ ਭਲਾ ਕਰੋ, ਪਰ ਦਾ ਉਪਕਾਰ ਕਰੋ, ਪੁੰਨ ਦਾ ਜੀਵਨ ਬਸਰ ਕਰੋ, ਤੁਸੀਂ ਭੈਜਲ ਸੰਸਾਰ ਨੂੰ ਤਰ ਜਾਓਗੇ। ਇਸ ਤੋਂ ਵਧਕੇ ਸੁਮਤਿ ਦਿਤੀ:-

**੪. 'ਅਪਨਾ ਬਿਗਾਰਿ ਬਿਰਾਂਨਾ ਸਾਂਢੈ॥'**
(ਗੌਡ:ਰਵਿ, ਪੰਨਾ-੮੭੫)

ਕਿ ਦੂਸਰੇ ਦਾ ਕੰਮ ਸੁਆਰਨ ਲਈ, ਦੂਜੇ ਦਾ ਭਲਾ ਕਰਨ ਲਈ ਅਪਣਾ ਬੇਸ਼ਕ ਵਿਗਾੜ ਲਓ।

ਕਿਥੇ ਇਨਸਾਨ ਦੂਜੇ ਦਾ ਵਿਗਾੜਕੇ ਅਪਣਾ ਸੁਆਰਦਾ ਸੀ ਕਿਥੇ ਗੁਰੂ ਬਾਬਾ ਅਪਣੀ ਬਾਣੀ ਵਿਚ ਉਪਦੇਸ਼ ਦੇ ਦੇ ਕੇ ਤੇ ਨਾਮ ਅਭਯਾਸ ਨਾਲ ਮਨ ਨੂੰ ਨਿਰਮਲ ਕਰ ਕਰਕੇ ਅਪਣੇ ਸਿਖਾਂ ਨੂੰ ਪਰਾਏ ਭਲੇ ਵਿਚ ਅਪਣੀ ਹਾਨੀ ਕਰਨੋ ਬੀ ਸੰਕੋਚ ਨਾ ਕਰਨ ਦੀ ਅਮਲੀ ਵਰਤੋਂ ਵਿਚ ਲੈ ਗਿਆ, ਜਿਥੋਂ ਵਰਤੋਂ ਦੀ ਖ਼ੁਦਗ਼ਰਜ਼ੀ ਦੂਰ ਹੋ ਜਾਂਦੀ ਹੈ ਤੇ ਅੰਦਰ ਦੀ ਹਉਮੈ ਅਤਿ ਨਿਰਬਲ ਹੋ ਜਾਂਦੀ ਹੈ। ਐਸੇ ਗੁਰਸਿਖ ਨੂੰ ਫੇਰ ਅਪਣਾ ਜੀਵਨ ਰਸਮਈ ਹੋ ਜਾਂਦਾ ਹੈ, ਸੰਸਾਰ ਨੂੰ ਉਹ ਸੁਰਗ ਬਣਾ ਕਢਦਾ ਹੈ।

ਗੁਰੂ ਨਾਨਕ ਦੇਵ ਜੀ ਤੋਂ ਲੈਕੇ ਦਸਾਂ ਪਾਤਸ਼ਾਹੀਆਂ ਤਕ ਸਤਿਗੁਰਾਂ ਨੇ ਇਹ ਆਪਣਾ ਆਦਰਸ਼ ਸਿਰੇ ਚਾੜਿਆ ਕਿ ਨਾਮ ਸਿਮਰੋ ਜੋ ਅੰਦਰ ਨਿਰਮਲ ਹੋਵੇ; ਬਾਣੀ ਪੜੋ, ਗਾਵੋ, ਸੁਣੋ ਤੇ ਉਸਤੇ ਅਮਲ ਕਰੋ ਜੋ ਤੁਸਾਡੀ ਵਰਤੋਂ ਬੇਗ਼ਰਜ਼ੀ ਦੀ, ਪਰਉਪਕਾਰ ਦੀ ਤੇ ਸਰਬੱਤ ਦੇ ਭੱਲੇ ਕਰਨ ਦੀ ਹੋ ਜਾਵੇ। ਜੋ ਲੋਕ ਵਿਚ ਸੁਖ ਵਰਤੇ ਤੇ ਪਰਲੋਕ ਵਿਚ ਜਾਕੇ ਸੁਹੇਲੇ ਹੋਵੋ।

ਜਦ ਦਸਮੇ ਜਾਮੇ ਗੁਰੂ ਕਲਗੀਆਂ ਵਾਲੇ ਨੇ ਡਿੱਠਾ ਕਿ ਮੇਰੇ ਮਗਰੋਂ ਹੁਣ 'ਦੈਵੀ ਗੁਰੂ' ਦੇ ਆਉਣ ਦਾ ਸਿਲਸਿਲਾ ਬੰਦ ਹੋ ਜਾਣਾ ਹੈ ਤਦ ਆਪ ਅਪਣੇ ਆਦਰਸ਼ਾਂ ਦੇ ਪ੍ਰਚਾਰ ਲਈ ਤੇ ਜਗਤ ਜਲੰਦੇ ਨੂੰ ਠੰਢਾਂ ਦੇਣ ਦਾ ਆਪਣਾ ਕਾਰਜ ਜਾਰੀ ਰਖਣ ਲਈ ਖਾਲਸਾ ਸਾਜਿਆ। ਇਸ ਖਾਲਸੇ ਨੂੰ ਆਪ ਨੇ ਗੁਰੂ ਪਦਵੀ ਦਿਤੀ। ਪਰ ਹਰ ਖਾਲਸਾ ਜੀਵ ਸ੍ਰੇਣੀ ਵਿਚੋਂ ਹੋਣਾ ਸੀ ਇਸ ਕਰਕੇ ਖਾਲਸਾ ਪੰਥ ਨੂੰ ਗੁਰੂ ਥਾਪਿਆ ਤੇ ਉਸ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਕੀਤਾ। ਕਿਉਂ ਜੋ ਗੁਰੂ ਗ੍ਰੰਥ ਸਾਹਿਬ ਵਿਚ ਈਸ਼੍ਵਰੀਯ ਗਿਆਨ ਗੁਰੱਤ੍ਵ ਦਾ ਸਾਰਾ ਅਨੁਭਵ ਮੌਜੂਦ ਸੀ, ਤਾਕਿ ਖਾਲਸਾ ਸਦਾ ਗੁਰੂ ਕੀ ਰਹਨੁਮਾਈ ਵਿਚ ਟੁਰੇ।

ਹੁਣ ਜੋ ਖਾਲਸਾ ਹੈ - ਹਰੇਕ ਅੰਮ੍ਰਿਤਧਾਰੀ, ਉਹ ਗੁਰੂ ਖਾਲਸੇ ਦਾ ਇਕ ਅੰਗ ਹੈ। ਇਸ ਤਰ੍ਹਾਂ ਸਾਰੇ ਅੰਗ ਰਲਕੇ ਜੋ ਗੁਰੂ ਖਾਲਸਾ ਬਣਦਾ ਹੈ ਉਹ ਜਥੇਬੰਦੀ ਹੈ ਜੋ ਖਾਲਸਾ ਪੰਥ ਨੂੰ ਇਕ ਸਰੀਰ ਵਾਂਙੂ ਇਕ ਵਜੂਦ ਬਣਾਉਂਦੀ ਹੈ। ਉਹ ਵਜੂਦ ਐਉ ਜਥੇਬੰਦੀ ਹੈ ਜਿਵੇਂ ਇਕ ਸਰੀਰ ਵਿਚ ਅਨੇਕਾਂ ਅੰਗ ਜਥੇਬੰਦੀ ਹੋਕੇ ਇਕ ਸਰੀਰ ਬਣਦਾ ਹੈ ਤੇ ਉਹ ਇਕ ਸਰੀਰ ਹੋਕੇ ਕੰਮ ਕਰਦਾ ਹੈ।

ਇਸ ਖਾਲਸਾ ਪੰਥ ਵਿਚ ਸਤਿਗੁਰੂ ਨੇ ਨਿਰਾ ਮਰਦਾਂ ਨੂੰ ਹੀ ਨਹੀਂ ਲਿਆ ਜਿਵੇਂ ਬੁਧਿ ਜੀ ਨੇ ਅਪਣੇ ਸਮੇਂ ਅਪਣੇ ਸੰਘ (ਸਤਿਸੰਗ) ਵਿਚ ਕੇਵਲ ਮਰਦਾਂ ਨੂੰ ਹੀ ਲਿਆ ਸੀ। ਜਦੋਂ ਆਪ (ਸ੍ਰੀ ਬੁਧ ਜੀ) ਤੇ ਬਹੁਤ ਜ਼ੋਰ ਪਿਆ ਕਿ ਇਸਤ੍ਰੀਆਂ ਨੂੰ ਬੀ ਲਓ ਤਦ ਆਪ ਨੇ ਮਜਬੂਰ ਹੋਕੇ ਆਗਿਆ ਦਿਤੀ, ਪਰ ਬਚਨ ਕੀਤਾ ਕਿ 'ਸਾਡਾ ਮਤ, ਜੋ ਦਸ ਹਜ਼ਾਰ ਬਰਸ ਚੱਲਣਾ ਸੀ, ਹੁਣ ਪੰਜ ਸੌ ਬਰਸ ਚਲੇਗਾ।'

ਦਸਾਂ ਗੁਰੂ ਸਾਹਿਬਾਂ ਨੇ ਇਸਤ੍ਰੀ ਜਾਤੀ ਨਾਲ ਇਹ ਵਿਲੱਖਣਤਾ ਨਹੀਂ ਕੀਤੀ। ਆਪ ਨੇ ਧਰਮ ਕਰਮ ਵਿਚ ਇਸਤ੍ਰੀ ਨੂੰ ਪੂਰੀ ਦਾਤ ਬਖਸ਼ੀ।

ਹੁਣ ਸੋਚ ਦੀ ਬਾਤ ਇਹ ਹੈ ਕਿ ਗੁਰੂ ਖਾਲਸਾ ਪੰਥ ਵਿਚ ਇਸਤ੍ਰੀ ਨੇ ਕੀਹ ਕਰਨਾ ਹੈ?

ਗੁਰੂ ਸਾਹਿਬਾਂ ਨੇ ਜਦ ਇਸਤ੍ਰੀ ਨੂੰ ਧਰਮ ਕਰਮ ਵਿਚ ਸ਼ਾਮਲ ਕੀਤਾ, ਇਥੋਂ ਤਾਈ ਕਿ ਅੰਮ੍ਰਿਤ ਦੀ ਦਾਤ ਬੀ ਬਖਸ਼ੀ ਤਦ ਸਿਖ ਇਸਤ੍ਰੀ ਦਾ ਬੀ ਓਹੀ ਧਰਮ ਹੈ ਜੋ ਸਿਖ ਪੁਰਖ ਦਾ ਹੈ। ਸਿਖ ਇਸਤ੍ਰੀ ਨੇ ਆਪਣੀਆਂ

ਅੱਖਾਂ ਅਗੇ ਓਹੀ ਆਦਰਸ਼ ਰੱਖਣਾ ਹੈ ਜੋ ਸਿਖ ਮਰਦ ਨੇ ਰੱਖਣਾ ਹੈ। ਉਹ ਆਦਰਸ਼ ਉਪਰ ਵਰਣਨ ਹੋ ਚੁਕਾ ਹੈ ਕਿ ਆਪ ਗੁਰੂ ਜੀ ਦੀ ਦੱਸੀ ਰਹਿਣੀ ਬਹਿਣੀ ਵਿਚ ਰਹਿਣਾ ਹੈ। ਨਾਮ ਨਾਲ ਹਿਰਦਾ ਸ਼ੁਧ ਕਰਨਾ ਤੇ ਅੰਤਰ ਆਤਮੇ ਪਰਮਾਤਮ ਦੇਵ - ਸ੍ਰੀ ਵਾਹਿਗੁਰੂ ਜੀ ਨੂੰ ਅਨੁਭਵ ਕਰਨਾ ਹੈ। ਇਸ ਅਨੁਭਵ ਨਾਲ ਅੰਦਰੋਂ ਹਉ ਘਟਣੀ ਹੈ ਤੇ ਆਤਮ-ਲੱਖਤਾ ਵਧਣੀ ਹੈ, ਸਿਖ ਇਸਤ੍ਰੀ ਨੇ ਫੇਰ ਅਪਣੇ ਗੁਰੂ ਵਾਂਙ ਕੀ ਦੇਖਣਾ ਹੈ?

**'ਸਭ ਮਹਿ ਰਵਿ ਰਹਿਆ ਪ੍ਰਭੁ ਏਕੈ**
**ਪੇਖਿ ਪੇਖਿ ਨਾਨਕ ਬਿਗਸਾਈ॥'**
(ਕਾਨੜਾ:ਮ:੫, ਪੰਨਾ-੧੨੯੯)

ਇਹ ਵੇਖਕੇ ਸਿਖ ਇਸਤ੍ਰੀ ਨੇ ਜਗਤ ਜਲੰਦੇ ਵਿਚ ਠੰਢ ਵਰਤਾਉਣੀ ਹੈ, ਇਸ ਨੂੰ ਨੇਕੀ ਦਾ, ਪਰਉਪਕਾਰ ਦਾ, ਖ਼ੁਦ.ਗਰਜ਼ੀ ਤਿਆਗਣ ਦਾ ਉਪਦੇਸ਼ ਦੇਣਾ ਹੈ, ਨਾ ਨਿਰਾ ਬਚਨਾਂ ਨਾਲ, ਸਗੋਂ ਅਮਲੀ ਵਰਤੋਂ ਨਾਲ। ਸਿਖ ਇਸਤ੍ਰੀ ਬੀ ਗੁਰੂ ਕਾ ਸਿਪਾਹੀ ਹੈ ਜਿਸਨੇ ਪਰਸਪਰ ਸਹੋਦਰਤਾ ਤੇ ਸਰਬੱਤ ਦੇ ਭਲੇ ਦਾ ਪ੍ਰਚਾਰ ਕਰਨਾ ਹੈ।

ਤੁਸੀਂ ਵੇਖ ਲਵੋ ਯੂਰਪ ਤੇ ਅਮਰੀਕਾ ਤੇ ਹੋਰ ਪੱਛਮੀ ਸਭਯ ਦੇਸ਼ਾਂ ਵਲੋਂ ਖੁਦੀ ਦਾ ਵਰਤਾਉ ਹੈ। ਓਹ ਦੂਜੇ ਦੇਸਾਂ ਦੇ ਘਟ ਵਿਦਵਾਨ ਲੋਕਾਂ ਨੂੰ ਤਾਬੇ ਕਰਦੇ ਹਨ ਤੇ ਅਪਣੇ ਸੁਖ ਵਧਾਉਂਦੇ ਹਨ। ਉਨ੍ਹਾਂ ਦੇ ਅਪਣੇ ਦੇਸਾਂ ਵਿਚ ਫੇਰ ਆਪੋ ਵਿਚ ਖ਼ੁਦਗਰਜ਼ੀ ਦੇ ਭਿਆਨਕ 'ਮੁਜ਼ਾਹਿਰੇ' ਹੁੰਦੇ ਹਨ। ਓਹ ਮਹਾਨ ਜੁੱਧ ਰਚਾਉਂਦੇ ਤੇ ਜਗਤ ਦਾ ਕਸ਼ਟ ਵਧਾਉਂਦੇ ਹਨ। ਇਨਸਾਨਾਂ ਵਿਚ ਬਜਾਏ ਪਿਆਰ ਤੇ ਉਪਕਾਰ ਦੇ ਕਟਾ ਵੱਢੀ ਤੇ ਬੇ-ਦਰਦੀ ਫੈਲਦੀ ਹੈ ਤੇ ਇਨਸਾਨ ਕਹਿਲਾਉਣ ਵਾਲਿਆਂ ਵਿਚ ਭਯਾਨਕ ਹੋਣੀਆਂ ਵਰਤਦੀਆਂ ਹਨ।

ਇਸ ਲਈ ਚਾਹੋ ਸੰਸਾਰ ਵਿਚ ਸਾਇੰਸ ਤਰੱਕੀ ਕਰ ਰਹੀ ਹੈ, ਚਾਹੋ ਇਨਸਾਨ ਦੀ ਕੁਦਰਤ (nature) ਦੀ ਵਾਕਫ਼ੀ ਵਧੀਕ ਹੋ ਗਈ ਹੈ ਤੇ ਇਨਸਾਨ ਆਪ ਨੂੰ ਮੁਹੱਜ਼ਬ ਬੀ ਕਹਿਲਾਉਣ ਲਗ ਪਿਆ ਹੈ, ਪਰ ਪਿਛਲੇ ਭਿਆਨਕ ਜੰਗਾਂ ਦੇ ਸਾਕੇ ਤੇ ਹੁਣ ਚੀਨ ਤੇ ਬਰਮਾ ਵਿਚ ਵਰਤੇ ਮਾਜਰੇ ਤੇ ਪੰਜਾਬ ਵਿਚ ਖੇਲੇ ਗਏ ਖ਼ੂਨੀ ਹੋਲੇ ਦੱਸ ਰਹੇ ਹਨ ਕਿ ਇਨਸਾਨ ਦੀ ਸਾਇੰਸ

 

ਤੇ ਕਾਰੀਗਰੀ ਦੀ ਤਰੱਕੀ ਨੇ, ਇਸ ਦੇ ਆਰਾਮ ਦੇ ਸਾਮਾਨ ਵਧੇਰੇ ਕਰ ਲੈਣ ਦੀ ਸੁਖ ਸਬੀਲੀ ਠੰਡ ਸ਼ਾਂਤੀ ਨਹੀਂ ਵਰਤਾਈ। ਹਿੰਸਕ ਪਸ਼ੂ ਯਾ ਦਰਿੰਦਾ ਭੁੱਖ ਤੋਂ ਆਤੁਰ ਹੋਕੇ ਮ੍ਰਿਗ ਨੂੰ ਮਾਰਦਾ ਹੈ, ਪਰ ਇਨਸਾਨ ਰੱਜ ਪੁੱਜ ਕੇ ਖਾ ਪੀ ਕੇ ਆਪਣੀਆਂ ਐਸ਼ਾਂ ਦੀ ਖ਼ਾਤਰ ਖ਼ੂਨੀ ਸਾਕੇ ਵਰਤਾਉਂਦਾ ਹੈ।

ਇਸ ਲਈ ਬੜੀ ਭਾਰੀ ਲੋੜ ਹੈ ਕਿ ਦਸਾਂ ਗੁਰੂ ਸਾਹਿਬਾਂ ਦੇ ਆਦਰਸ਼ਾਂ ਨੂੰ ਜੋ ਉਨ੍ਹਾਂ ਨੇ ਬੱਧੇ ਸਨ, ਤੇ ਜਾਨਾਂ ਤੇ ਖੇਡ ਕੇ ਵਰਤਾ ਦਿਖਾਏ ਸਨ, ਖਾਲਸਾ ਜੋ ਉਨ੍ਹਾਂ ਦਾ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਦਾ ਨਸ਼ੀਨ ਹੈ, ਵਰਤਾਕੇ ਦਿਖਾਏ। ਅਤੇ ਕਿਉਂਕਿ ਖਾਲਸਾ ਪੰਥ ਵਿਚ ਇਸਤ੍ਰੀ ਹਿੱਸੇਦਾਰ ਹੈ, ਖਾਲਸਾ ਇਸਤ੍ਰੀਆਂ ਦਾ ਬੀ ਧਰਮ ਹੈ ਕਿ ਓਹ ਬੀ ਗੁਰੂ ਕੇ ਆਦਰਸ਼ਾਂ ਨੂੰ ਜਗਤ ਵਿਚ ਫੈਲਾਉਣ ਵਿਚ, ਧਰਮ ਪ੍ਰਚਾਰ ਵਿਚ, ਉਪਕਾਰ ਵਿਚ, ਕੁਰਬਾਨੀ ਵਿਚ ਪਿੱਛੇ ਨਾ ਰਹਿਣ।

ਹੁਣ ਬੀਬੀਓ! ਤੁਸੀਂ ਡੂੰਘੀ ਵੀਚਾਰ ਕਰੋ, ਏਕਾਂਤ ਵਿਚ ਬੈਠਕੇ ਦਿਲਾਂ ਵਿਚ ਕੰਘੀ ਮਾਰੋ ਕਿ ਜਦ ਗੁਰੂ ਕਾ ਦਿੱਤਾ ਫਰਜ਼ ਸਾਡੇ ਸਿਰ ਤੇ ਹੈ ਕਿ ਅਸੀਂ ਜਗਤ ਜਲੰਦੇ ਵਿਚ ਠੰਡ ਵਰਤਾਉਣੀ ਹੈ, ਜਾਂ ਜਗਤ, ਜੋ ਹਉਮੈ ਕਰਕੇ ਅੰਦਰੋਂ ਸੜਦਾ ਹੈ ਤੇ ਖ਼ੁਦਗਰਜ਼ੀ ਦੇ ਭਯਾਨਕ ਵਰਤਾਉ ਨਾਲ ਦੂਜਿਆਂ ਨੂੰ ਸਾੜਦਾ ਹੈ, ਦਾ ਇਹ ਦੁਖ ਦੂਰ ਕਰਨਾ ਹੈ। ਸਰਬੱਤ ਦੇ ਭਲੇ ਦਾ ਪ੍ਰਚਾਰ ਕਰਨਾ ਹੈ, ਜਗਤ ਨੂੰ ਦੱਸਣਾ ਹੈ ਕਿ ਤੁਸੀਂ ਭਰਾ ਹੋ। ਇਕੋ ਪਿਤਾ ਹੈ ਵਾਹਿਗੁਰੂ, ਉਸਦੇ ਬੱਚੇ ਅਸੀਂ ਸਾਰੇ ਭਾਈ ਹਾਂ। ਅਸਾਂ ਪਿਆਰ ਫੈਲਾਉਣਾ ਹੈ ਤੇ ਆਪਣਾ ਵਿਗਾੜ ਕੇ ਬੀ ਦੂਜੇ ਦਾ ਭਲਾ ਕਰਨਾ ਹੈ। ਇਸ ਦਰਜੇ ਤੇ ਪਹੁੰਚਣ ਲਈ ਨਾਮ ਤੇ ਬਾਣੀ ਦਾ ਅਭਯਾਸ ਕਰਨਾ ਹੈ। ਤਦ ਵੀਚਾਰ ਕਰ ਲਓ ਕਿ ਜਗਤ ਦੀਆਂ ਦੂਸਰੀਆਂ ਇਸਤ੍ਰੀਆਂ ਵਾਂਙੂ ਸਿੱਖ ਇਸਤ੍ਰੀਆਂ ਨੇ ਨਿਰਾ ਮੌਜਾਂ ਮਾਣਨ ਦਾ ਜੀਵਨ ਅਪਣਾ ਆਦਰਸ਼ ਨਹੀਂ ਬਣਾਉਣਾਂ। ਇਸਤ੍ਰੀ ਵਿਚ ਪਰਮੇਸ਼ਰ ਨੇ ਪਿਆਰ ਦਾ ਮਾਦਾ ਵਧੀਕ ਪਾਇਆ ਹੈ। ਜੋ ਕਸ਼ਟ ਮਾਂ ਬੱਚੇ ਲਈ ਸਹਾਰਦੀ ਹੈ ਇਹ ਉਸਦੀ ਬਨਾਵਟ ਵਿਚ ਹੀ ਕਰਤਾਰ ਨੇ ਦੂਸਰੇ ਦੇ ਭਲੇ ਕਰਨ ਦੀ ਕੁਦਰਤੀ ਆਦਤ ਪਾਈ ਹੈ। ਇਸ ਲਈ ਜਗਤ ਜਲੰਦੇ ਵਿਚ ਠੰਢ ਵਰਤਾਉਣ ਲਈ ਜੋ ਕੰਮ ਇਸਤ੍ਰੀ ਕਰ ਸਕਦੀ ਹੈ ਉਹ ਮਰਦਾਂ ਤੋਂ ਸੁਖੱਲਾ ਤੇ ਵਧੀਕ ਅਸਰ ਵਾਲਾ ਕਰ ਸਕਦੀ ਹੈ।

 

ਬੀਬੀਓ! ਅਸਾਂ ਪੱਛਮੀ ਇਸਤ੍ਰੀਆਂ ਤੋਂ ਉਨ੍ਹਾਂ ਦੇ ਅਯਾਸ਼ੀ ਦੇ ਸਾਮਾਨ ਨਹੀਂ ਲੈਣੇ। ਉਨ੍ਹਾਂ ਤੋਂ ਆਪਣੇ ਦੇਸ਼ਾਂ ਤੇ ਕੌਮਾਂ ਦੇ ਵਧੇਰੇ ਸੁਖਾਂ ਲਈ ਦੂਸਰੇ ਦੇਸ਼ਾਂ ਦੀਆਂ ਗੁਲਾਮੀਆਂ ਵਿਚ ਭਾਈਵਾਲੀ ਦੀ ਜਾਚ ਨਹੀਂ ਸਿੱਖਣੀ। ਸਿੱਖ ਇਸਤ੍ਰੀ ਨੂੰ ਸਤਿਗੁਰੂ ਨੇ ਪਰਉਪਕਾਰ ਦਾ ਹਲਕਾਰਾ ਬਣਾਇਆ ਹੈ। ਸਾਡੇ, ਦੇਖੋ ਬਾਬਾ ਆਲਾ ਸਿੰਘ ਵਰਗੇ ਰਾਜੇ ਦੀ ਰਾਣੀ ਲੰਗਰ ਦੀ ਸੇਵਾ ਆਏ ਗਏ ਦੀ ਆਪ ਕਰਦੀ ਹੁੰਦੀ ਸੀ। ਸਿਖ ਇਸਤ੍ਰੀਆਂ ਨੇ ਬੜੇ ਬੜੇ ਸੇਵਾ ਦੇ ਤੇ ਪਰਉਪਕਾਰ ਦੇ ਕੰਮ ਕੀਤੇ ਹਨ। ਹੁਣ ਲੋੜ ਅਗੇ ਤੋਂ ਵਧੀਕ ਹੈ ਕਿਉਂਕਿ ਹੁਣ ਸਾਇੰਸ ਦੇ ਨਾਮ ਹੇਠ, ਸਭਯਤਾ ਦੇ ਪਰਦੇ ਹੇਠ ਓਹੋ ਭਯਾਨਕ 'ਖ਼ੁਦਗ਼ਰਜ਼ੀ' ਵਰਤੀ ਜਾ ਰਹੀ ਹੈ। ਲੋੜ ਹੈ ਕਿ ਗੁਰੂ ਦੇ ਦੁਲਾਰੇ ਮਰਦ ਤੇ ਤ੍ਰੀਮਤਾਂ ਜਗਤ ਜਲੰਦੇ ਵਿਚ ਪ੍ਰੇਮ ਦਾ ਸੰਦੇਸ਼ਾ ਲੈਕੇ ਫਿਰ ਨਿਕਲਣ।

ਤੁਸਾਂ ਦੇ ਸਿਰ, ਜੋ ਹਿੰਦੁਸਤਾਨ ਤੋਂ ਬਾਹਰ ਬੈਠੀਆਂ ਹੋ, ਇਕ ਹੋਰ ਭਾਰੀ ਫਰਜ਼ ਹੈ। ਹਾਂ, ਤੁਸਾਡੇ ਮਰਦਾਂ ਤੇ ਇਸਤ੍ਰੀਆਂ ਦੇ ਸਿਰ ਉਤੇ ਇਕ ਭਾਰੀ ਫਰਜ਼ ਹੈ, ਉਹ ਇਹ ਹੈ ਕਿ ਹਿੰਦ ਵਿਚ ਸਿਖਾਂ ਦੇ ਸਿਰ ਭਾਰੀ ਕਸ਼ਟ ਪਿਆ ਹੈ, ਚਾਲੀ ਫੀਸਦੀ ਸਿਖ ਬੇਘਰ ਬੇ-ਰੁਜ਼ਗਾਰ ਹੋ ਗਏ ਹਨ।* ਗੁਰੂ ਕੀ ਮੇਹਰ ਨਾਲ ਉਹਨਾਂ ਨੇ ਦੁਖ ਮਰਦਾਨਗੀ ਨਾਲ ਝੱਲਿਆ ਹੈ, ਪਰ ਓਹ ਅਜੇ ਸੁਖ ਨਾਲ ਬੈਠੇ ਨਹੀਂ। ਸਿੱਖ ਇਸਤ੍ਰੀਆਂ ਪਿੱਛੇ ਨਹੀਂ ਰਹੀਆਂ, ਇਨ੍ਹਾਂ ਨੇ ਮਹਾਨ ਕੁਰਬਾਨੀਆਂ ਕੀਤੀਆਂ ਹਨ। ਇਹ ਸਿੱਖ ਇਸਤ੍ਰੀਆਂ ਨੇ ਹੀ ਜਗਤ ਨੂੰ ਕਰਕੇ ਦੱਸਿਆ ਹੈ ਕਿ ਓਹ ਧਰਮ ਸ਼ਰਮ ਦੀਆਂ ਪੁਤਲੀਆਂ ਹਨ।

ਇਸਤ੍ਰੀ ਨਿਰੀ ਅਯਾਸ਼ ਮਰਦ ਦੀ ਕਾਮ ਪੂਰਨਾ ਦਾ ਸੰਦ ਨਹੀਂ ਹੈ। ਬੀਬੀਓ! ਜਿਸ ਵੇਲੇ ਪੋਠੋਹਾਰ ਵਿਚ ਇਕ ਥਾਂ ਸਿਖ ਇਸਤ੍ਰੀਆਂ ਡਿਠਾ ਕਿ ਮਰਦ ਮਾਰੇ ਗਏ ਹਨ ਤੇ ਜਰਵਾਣਿਆਂ ਦੇ ਜ਼ੋਰ ਤੋਂ ਓਹ ਕਿਸੇ ਆਪਣੇ ਬਲ ਨਾਲ ਆਪ ਨੂੰ ਨਹੀਂ ਬਚਾ ਸਕਦੀਆਂ ਤਾਂ ਇਕ ਮਹਾਨ ਖੂਹ ਵਿਚ ਪਹਿਲਾਂ ਬੱਚੇ ਸੱਟੇ ਤੇ ਫੇਰ ਆਪ ਛਾਲਾਂ ਮਾਰੀਆਂ ਤੇ ਆਪਣਾ ਧਰਮ ਤੇ ਆਨ ਸ਼ਾਨ ਸਹੀ ਸਲਾਮਤ ਲੈ ਗਈਆਂ। ਐਦਾਂ ਦੇ ਇਕ ਨਹੀਂ ਕਈ

---

* 1947 ਦੇ ਦੇਸ਼ ਬਟਵਾਰੇ ਵਲ ਇਸ਼ਾਰਾ ਜਾਪਦਾ ਹੈ।

 

ਵਾਕੇ ਹੋਏ ਜੋ ਸਿਖ ਇਤਿਹਾਸ ਨੂੰ ਚਾਰ ਚੰਨ ਲਾ ਗਏ। ਹਾਂ ਇਕ ਥਾਂ ਇਕ ਮਾਂ ਨੇ ਜਦ ਡਿਠਾ ਕਿ ਹੁਣ ਸਭ ਕੋਈ ਕਤਲ ਹੋ ਚੁਕਾ ਹੈ, ਤਾਂ ਬਚਿਆਂ ਸਮੇਤ ਆਪਾ ਬੀ ਬੈਸੰਤਰ ਭੇਟ ਕਰ ਦਿਤਾ। ਹਾਂ, ਇਕ ਨਹੀਂ ਐਸੇ ਕਈ ਵਾਕੇ ਹੋਏ ਹਨ। ਕਈ ਸਤਿਵੰਤੀਆਂ ਨੇ ਟਾਕਰੇ ਭੀ ਕੀਤੇ, ਜ਼ਖਮ ਖਾਧੇ ਤੇ ਜਾਨਾਂ ਦਿੱਤੀਆਂ। ਇਹ ਆਪੇ ਤੇ ਖੇਡਣ ਦੀ ਕੁਰਬਾਨੀ ਦੀਆਂ ਕਰਨੀਆਂ ਪੱਛਮੀ ਰੀਸਾਂ ਨਾਲ ਨਹੀਂ ਹੋ ਸਕਦੀਆਂ। ਇਹ ਬਾਣੀ ਦਾ ਪ੍ਰੇਮ, ਨਾਮ ਦਾ ਰੰਗ ਤੇ ਧਰਮ ਸ਼ਰਮ ਦੀ ਉੱਚਤਾ ਦਾ ਆਦਰਸ਼ ਹੀ ਕਰਾ ਸਕਦਾ ਹੈ।

ਸੋ ਪਰਦੇਸੀ ਵਸਦੇ ਵੀਰੋ ਭੈਣੋ! ਆਪ ਦੇ ਸਿਰ ਇਸ ਵੇਲੇ ਇਕ ਅਹਿਮ ਕੰਮ ਹੈ ਕਿ ਪੰਜਾਬ ਵਿਚ ਸਿਖਾਂ ਵਿਚ ਜੋ ਪਾਟੋ ਧਾੜ ਇਸ ਵੇਲੇ ਪਤਾ ਨਹੀਂ ਕਿਉਂ ਪੈ ਗਈ ਹੈ ਉਸ ਤੋਂ ਕੌਮ ਦੇ ਭਵਿਖਯਤ ਲਈ ਡਰ ਹੈ। ਸਿਖਾਂ ਦੇ ਸਿਰ ਪਈਆਂ ਮੁਸੀਬਤਾਂ ਤੋਂ ਨਹੀਂ, ਸਿਖਾਂ ਨਾਲ ਕੋਈ ਜੇ ਕਰੇ ਵੈਰ ਤਾਂ ਉਸ ਤੋਂ ਨਹੀਂ ਪਰ ਸਿਖਾਂ ਵਿਚ ਆ ਵੜੀ ਧੜੇਬੰਦੀ ਤੋਂ ਸਿਖੀ ਦੇ ਭਵਿਖਯਤ ਦਾ ਡਰ ਹੈ। ਹੁਣ ਤੁਸਾਂ ਇਸ ਵਿਚ ਕੀਹ ਕਰਨਾ ਹੈ। ਬਦੇਸਾਂ ਵਿਚ ਸਿਖੀ ਦਾ ਝੰਡਾ ਝੁਲਾ ਦਿਓ, ਵਡੇ ਵਡੇ ਕਰਨੀ ਵਾਲੇ ਤੇ ਵਿਦਵਾਨ ਮਹਾਤਮਾਂ ਨੂੰ ਬੁਲਾਓ ਯਾ ਆਪਣੇ ਵਿਚੋਂ ਕੁਰਬਾਨੀ ਲਈ ਤਿਆਰ ਕਰੋ; ਓਹ ਪਰਦੇਸਾਂ ਵਿਚ ਸਿਖੀ ਦਾ ਪ੍ਰਚਾਰ ਕਰਨ, ਦਸਾਂ ਗੁਰੂ ਸਾਹਿਬਾਂ ਦੇ ਆਦਰਸ਼ ਨੂੰ ਫੈਲਾ ਦੇਣ।

ਅੱਗੇ ਇਤਿਹਾਸ ਵਿਚ ਇਕ ਵਾਕਯਾ ਹੋ ਚੁਕਾ ਹੈ ਕਿ ਹਿੰਦ ਵਿਚੋਂ ਬੁੱਧ ਭਿੱਖੂ ਤੇ ਸਾਧੂ ਵਿਦਵਾਨ ਤੇ ਉਚ ਜੀਵਨੇ ਲੋਕ ਚੀਨ, ਜਾਪਾਨ, ਸੀਲੋਨ ਨੂੰ ਨਿਕਲ ਗਏ ਤੇ ਉਨ੍ਹਾਂ ਨੇ ਉਥੇ ਪ੍ਰਚਾਰ ਕਰਕੇ ਆਪਣੇ ਧਰਮ ਨੂੰ ਬਚਾਇਆ। ਜਦੋਂ ਮੁਸੀਬਤਾਂ ਦਾ ਵੇਲਾ ਹਿੰਦ ਵਿਚ ਆਇਆ ਤਦ ਬੁੱਧ ਧਰਮ ਬਦੇਸਾਂ ਵਿਚ ਬਚ ਰਿਹਾ। ਜਿਸ ਦੇ ਆਦਰਸ਼ਾਂ ਨੂੰ ਹੁਣ ਯੂਰਪ ਦੇ ਦਾਨੇ ਸਲਾਹੁੰਦੇ ਹਨ ਤੇ ਖੁਦ ਹਿੰਦ ਦੇ ਹਿੰਦੂ ਆਪਣਾ ਆਪਣਾ ਆਖ ਰਹੇ ਹਨ।

ਸੋ ਬੀਬੀਓ! ਤੁਸੀਂ ਤੇ ਤੁਸਾਡੇ ਵੀਰ, ਪਿਤਾ ਤੇ ਪਤੀ ਸਾਰੇ ਰਲਕੇ ਇਕ ਭਾਰੀ ਪ੍ਰਚਾਰ ਦੀ ਸਕੀਮ ਪਰਦੇਸਾਂ ਵਿਚ ਜਾਰੀ ਕਰੋ। ਗੁਰਸਿਖੀ ਦੇ ਚੰਗੇ ਚੰਗੇ ਸਾਧੂ ਵਿਦਵਾਨ ਤੇ ਕਰਨੀ ਵਾਲੇ ਲੋਕ ਪਰਦੇਸਾਂ ਵਿਚ ਇਕੱਠੇ ਕਰਕੇ ਨਿਰੰਕਾਰੀ ਝੰਡਾ ਜਗਤ ਵਿਚ ਝੁਲਾ ਦਿਓ।

ਇਨ੍ਹਾਂ ਆਦਰਸ਼ਾਂ ਦੇ ਫੈਲਾਉਣ ਲਈ ਤੁਸੀਂ ਖੁਦ ਵੀਚਾਰ ਕਰ ਲਓ ਕਿ ਮਲਾਇਆ ਵਿਚ ਬੈਠੀਓ ਤੁਸਾਂ ਦਾ ਫਰਜ਼ ਹੈ ਉਚ ਜੀਵਨ ਬਸਰ ਕਰਨ ਦਾ, ਤਯਾਗ ਵਿਚ ਵੱਸਣ ਦਾ ਅਪਨਾ ਬਿਗਾਰ ਬਿਰਾਨਾ ਸੰਵਾਰਨ ਦਾ; ਗਲ ਕੀਹ, ਗੁਰੂ ਦੇ ਸਿਪਾਹੀ ਬਣਕੇ ਗੁਰੂ ਆਦਰਸ਼ਾਂ ਦੇ ਫੈਲਾਉਣ ਦਾ, ਜਿਸ ਨਾਲ ਕਿ ਜਗਤ ਦਾ ਦੁਖ ਘਟੇ। ਆਪਣੇ ਆਪ ਨੂੰ ਥੋੜੇ ਤੇ ਗਰੀਬ ਦਾ ਨਾ ਖਿਆਲ ਕਰੋ। ਗੁਰੂ ਕਾ ਇਕ ਇਕ ਖਾਲਸਾ ਸਵਾ ਲੱਖ ਹੈ।

ਗੁਰੂ ਕਲਗੀਆਂ ਵਾਲੇ ਦੀਓ ਸਪੁਤ੍ਰੀਓ! ਤੁਸਾਂ ਦਾ ਖਤ ਵਾਚਕੇ ਮੈਨੂੰ ਖੁਸ਼ੀ ਹੋਈ ਕਿ ਜਿਸ ਵੇਲੇ ਅਸੀਂ ਪੰਜਾਬ ਦੇ ਸਿਖ ਦੁਖ ਝੱਲਣ ਵਿਚ ਯਾ ਦੁਖ ਵੰਡਾਉਣ ਵਿਚ ਗੁਰੂ ਕੇ ਭਾਣੇ ਵਿਚ ਰੁਝ ਰਹੇ ਸਾਂ ਉਸ ਵੇਲੇ ਮਲਾਯਾ ਵਿਚ ਸਾਡੇ ਵੀਰ ਭੈਣਾਂ ਮੌਜੂਦ ਹਨ ਜੋ ਪ੍ਰਚਾਰ ਦੇ ਪ੍ਰੇਮੀ ਹਨ। ਮੈਂ ਇਸ ਲਈ ਆਪ ਜੀ ਦੀ ਮੰਗ ਤੇ ਇਹ ਸਤਰਾਂ ਲਿਖੀਆਂ ਹਨ ਕਿ ਸਿਖ ਪੰਥ ਨੂੰ ਇਸ ਵੇਲੇ ਲੋੜ ਇਸ ਗਲ ਦੀ ਹੈ ਕਿ ਜਿਸ ਵਿਚ ਤੁਸੀਂ ਸਹਾਈ ਹੋ ਸਕਦੇ ਹੋ ਕਿ ਜਿਥੇ ਹੋ ਓਥੇ ਸਿਖੀ ਧਰਮ ਫੈਲਾਓ ਜੋ ਓਹ ਲੋਕੀ ਸੁਖੀ ਹੋਣ ਤੇ ਸਿਖੀ ਦਾ ਬੀਜ ਪਰਦੇਸਾਂ ਵਿਚ ਬੀ ਪ੍ਰਫੁੱਲਤ ਹੋਵੇ, ਸਿਖ ਧਰਮ ਨਿਰਾ ਇਕ-ਦੇਸ਼ੀ ਧਰਮ ਪੰਜਾਬ ਦੀਆਂ ਕੰਧਾਂ ਵਿਚ ਬੰਦ ਨਾ ਰਹਿ ਜਾਵੇ। ਸਚ ਜਾਣੋ ਜੇ ਤੁਸਾਂ ਹੁਣ ਪਰਦੇਸਾਂ ਵਿਚ ਵਸਦੇ ਖਾਲਸਾ ਵੀਰਾਂ ਤੇ ਭੈਣਾਂ ਨੇ ਉਨ੍ਹਾਂ ਟਾਪੂਆਂ ਵਿਚ ਆਪਣੇ ਉਪਦੇਸ਼ ਤੇ ਨਮੂਨੇ ਨਾਲ ਸਿਖੀ ਫੈਲਾ ਦਿਤੀ ਤਾਂ ਅਗਲੇ ਸਮੇਂ ਤੁਹਾਡੀ ਇਹ ਸੇਵਾ ਐਨ ਵਕਤ ਸਿਰ ਕੀਤੀ ਸੇਵਾ ਸਮਝੀ ਜਾਵੇਗੀ। ਗੁਰੂ ਆਪਦਾ ਸਹਾਈ ਹੋਵੇ ਤੇ ਹਰ ਗੁਰੂ ਕਾ ਪਿਆਰਾ ਚਾਹੇ ਪੁਰਖ ਚਾਹੇ ਇਸਤ੍ਰੀ ਆਪ ਨੂੰ ਸਵਾ ਲਖੀ ਸਮਝਕੇ ਸੇਵਾ ਵਿਚ ਜੁਟਿਆ ਰਹੇ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤੇ॥

(ਖਾ. ਸ. 19-7-2007)



 

# 9. ਪਤਿਤ ਉਧਾਰ।

(ਗੁਰਮੁਖ ਪਤਰ)

{ਨੋਟ:- ਸੱਤਰ ਕੁ ਸਾਲ ਹੋਏ (ਯਾਨੀ ਤਕਰੀਬਨ 1937 ਦੀ ਗਲ ਹੈ ਕਿ) ਇਕ ਸਿਖ ਸਰਦਾਰ ਸਜੀਲੇ ਨੌਜਵਾਨ ਆਪਣੀ ਰੋਜ਼ੀ ਦੇ ਚੱਕਰ ਵਿਚ ਪ੍ਰਦੇਸ ਚਲੇ ਗਏ। ਅਠ ਦਸ ਸਾਲ ਤਾਂ ਆਪਣੇ ਸਿੱਖੀ ਵਿਸ਼ਵਾਸ ਵਿਚ ਕਾਇਮ ਰਹੇ ਪਰ ਫਿਰ ਨਿੱਤ ਦੀ ਅੰਨਯਮਤੀ ਸੁਹਬਤ ਨੇ ਪੈਰ ਥਿੜਕਾ ਦਿਤੇ, ਗੁਰੂ ਕੀ ਮੋਹਰ ਕੇਸ ਵਿਦਾ ਕਰਕੇ ਪਤਿਤ ਹੋ ਗਏ। ਫਿਰ ਜੋ ਘਰ ਚਿਠੀ ਆਈ ਉਸ ਵਿਚ ਆਪਣੀ ਪਤਿਤ ਸੂਰਤ ਦੀ ਮੂਰਤ ਬੀ ਭੇਜ ਦਿੱਤੀ ਤੇ ਨਾਲ ਲਿਖਿਆ: "ਆਪ ਮੇਰੀ ਫੋਟੋ ਵੇਖਕੇ ਬੜੇ ਹੈਰਾਨ ਹੋਵੋਗੇ, ਪਰ ਹੈਰਾਨੀ ਦੀ ਕੋਈ ਗੱਲ ਨਹੀਂ, ਜਿਵੇਂ ਜ਼ਮਾਨਾ ਬਦਲ ਰਿਹਾ ਹੈ ਓਸੇ ਤਰ੍ਹਾਂ ਜ਼ਮਾਨੇ ਦੀਆਂ ਜ਼ਰੂਰੀਆਤ ਦੇ ਮੁਤਾਬਿਕ ਆਪ ਬੀ ਬਦਲ ਜਾਣਾ ਬਿਹਤਰ ਹੈ।" ਘਰਦਿਆਂ ਨੂੰ ਇਹ ਪੜ੍ਹਦਿਆਂ ਤੇ ਫੋਟੋ ਦੇਖਦਿਆਂ, ਜੋ ਦਸਤਾਰ ਦੀ ਥਾਵੇਂ ਸੋਲਾ ਹੈਟ ਵਾਲੀ ਸੀ, ਬੜਾ ਹੀ ਦੁਖ ਹੋਇਆ। ਘਰ ਦਿਆਂ ਦੇ ਲਿਖੇ ਦਾ ਕੋਈ ਅਸਰ ਹੋਣਾ ਅਸੰਭਵ ਹੋਣ ਕਰਕੇ ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਦਾ ਆ ਦਰ ਖੜਕਾਇਆ ਤੇ ਬੇਨਤੀ ਕੀਤੀ ਕਿ ਆਪ ਨੇ ਪ੍ਰੋ. ਪੂਰਨ ਸਿੰਘ ਜੀ ਜੈਸੇ ਪਰਮ ਵਿਦਵਾਨ ਦੀ ਪਤਿਤਾਈ ਨੂੰ ਦੂਰ ਕਰਕੇ ਸਿੰਘ ਸਜਾਇਆ ਸੀ, ਸਾਨੂੰ ਬੀ ਕੋਈ ਰਾਹ ਦੱਸੋ ਤੇ ਕੋਈ ਐਸਾ ਪੱਤ੍ਰ ਲਿਖਕੇ ਦਿਓ ਜੋ ਅਸੀਂ ਭੇਜੀਏ ਤੇ ਓਹ ਆਪਣੀ ਗਲਤੀ ਅਨੁਭਵ ਕਰਕੇ ਕੇਸ ਧਾਰਨ ਕਰ ਲੈਣ ਤੇ ਸਿੰਘ ਸਜ ਜਾਣ। ਭਾਈ ਸਾਹਿਬ ਜੀ ਨੇ ਜੋ ਪੱਤਰ ਲਿਖਕੇ ਦਿੱਤਾ, ਉਸਦਾ ਉਤਾਰਾ ਘਰਦਿਆਂ ਵਲੋਂ ਭੇਜਿਆ ਗਿਆ, ਤੇ ਉਨ੍ਹਾਂ ਦੇ **ਵਿਸ਼ਵਾਸ ਮੂਜਬ ਉਸ ਪੱਤ੍ਰ ਦਾ ਪੂਰਾ ਅਸਰ ਹੋਇਆ,**

ਸਰਦਾਰ ਜੀ ਨੇ ਕੇਸ ਰੱਖ ਲਏ, ਸਾਬਤ ਸੂਰਤ ਰਹਿਕੇ ਕਈ ਸਾਲ ਪ੍ਰਦੇਸ ਵਿਚ ਬਿਤਾ ਕੇ ਉਸੇ ਸਰੂਪ ਵਿਚ ਵਾਪਸ ਦੇਸ਼ ਆਏ। ਸਿਖੀ ਸਰੂਪ ਵਿਚ ਹੀ ਸਤਿਗੁਰ ਕੇ ਦੇਸ ਚਲੇ ਗਏ। ਜੋ ਪੱਤ੍ਰ ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਲਿਖ ਕੇ ਦਿੱਤਾ ਸੀ ਉਹ ਭਾਵੇਂ ਕਿਸੇ ਵਲੋਂ ਆਪਣੇ ਸੰਬੰਧੀ ਨੂੰ ਭੇਜਿਆ ਗਿਆ ਸੀ ਪਰ ਅਖਰ ਉਸਦੇ, ਭਾਈ ਸਾਹਿਬ ਜੀ ਦੇ ਸਨ। (ਯਾਨੀ ਇਹ ਪ੍ਰਵਾਰ ਵਾਲਿਆਂ ਵਲੋਂ ਉਸ ਨੌਜਵਾਨ ਨੂੰ ਲਿਖੇ ਪਤਰ ਦਾ ਡ੍ਰਾਫਟ ਸੀ) ਇਸ ਲਈ ਉਸਦੇ ਕੁਝ ਅਖਰ ਅਸੀਂ ਅਗੇ ਦਿੰਦੇ ਹਾਂ, ਹੋ ਸਕਦਾ ਹੈ ਕਿਸੇ ਹੋਰ ਡੋਲੇ ਮਨ ਨੂੰ ਬੀ ਕਦੇ ਤੁਲ੍ਹਾ ਦੇ ਜਾਣ।}

(ਸੰਪਾਦਕ)

"ਮਾਨਯੋਗ ਸਰਦਾਰ ਜੀਓ,

ਆਪਦਾ ਪੱਤ੍ਰ ਪਹੁੰਚਾ, ਪੜਕੇ ਨਿਰੀ ਹੈਰਾਨੀ ਹੀ ਨਹੀਂ ਸਗੋਂ ਦਿਲ ਨੂੰ ਸਖਤ ਠੁਹਕਰ ਲਗੀ ਹੈ।

ਜ਼ਮਾਨੇ ਦੀਆਂ ਜ਼ਰੂਰੀਅਤਾਂ ਅਗੇ ਝੁਕਣਾਂ ਪਰ ਆਪਣੇ ਆਦਰਸ਼ ਪਰ ਕਾਇਮ ਨਾ ਰਹਿਣਾ ਇਹ ਇਕ ਕਮਜ਼ੋਰੀ ਸੀ ਜੋ ਹਿੰਦੁਸਤਾਨੀਆਂ ਨੇ ਸਦੀਆਂ ਦੀ ਗੁਲਾਮੀ ਵਿਚ ਸਿੱਖੀ ਸੀ। ਇਸੇ ਨੇ ਸਰੀਰ ਨੂੰ, ਮਨ ਨੂੰ, ਰੂਹ ਨੂੰ ਕਮਜ਼ੋਰ ਕਰ ਦਿਤਾ ਸੀ। ਜ਼ਮਾਨੇ ਦੀ ਜ਼ਰੂਰਤ ਵੇਖਕੇ ਗੁਰੂ ਨਾਨਕ ਜੀ ਨੇ ਮਾਤਾ ਪਿਤਾ ਵਰਗੇ ਸਤਿਕਾਰਯੋਗ ਸਾਕਾਂ ਦੇ ਆਖੇ ਝੁਕਣਾਂ ਘਰੋਗੀ ਜੀਵਨ ਗ੍ਰਹਣ ਕਰਨਾ ਪਸੰਦ ਨਾ ਕੀਤਾ ਪਰ ਸੰਸਾਰ ਉਧਾਰ ਦੇ ਧਰਮ ਨੂੰ ਮੁੱਖ ਰਖਕੇ ਰੋਂਦੇ ਬੱਚੇ ਤੇ ਵਿਲਕਦੀ ਇਸਤ੍ਰੀ ਛੋੜ ਪਰਦੇਸਾਂ ਨੂੰ ਟੁਰ ਗਏ। ਮੱਕੇ ਅੱਗੇ ਨਹੀਂ ਝੁਕੇ ਮੱਕੇ ਨੂੰ ਆਪਣੇ ਪੈਰਾਂ ਨਾਲ ਫੇਰਿਆ। ਕੌਡੇ ਰਾਖਸ਼ ਦੇ ਤੱਤੇ ਕੜਾਹੇ ਵਿਚ ਬੈਠੇ ਪਰ ਉਸ ਅੱਗੇ ਝੁਕੇ ਨਹੀਂ। ਗੁਰੂ ਅੰਗਦ ਦੇਵ ਜੀ ਸਾਹਮਣੇ ਹੁਮਾਯੂੰ ਤਲਵਾਰ ਸੂਤ ਕੇ ਵਾਰ ਕਰਨ ਲਗਾ, ਪਰ ਉਨ੍ਹਾਂ ਅੱਖ ਨਹੀਂ ਝੇਪੀ। 'ਸ੍ਰੀ ਹਜ਼ੂਰ ਪਾਤਸ਼ਾਹ ਸਲਾਮਤ' ਕਹਿਕੇ ਉਸਦੇ ਚਰਨੀ ਨਹੀਂ **ਲਗੇ** ਪਰ ਨਹੀਂ ਲਗੇ। ਅਕਬਰ ਦੇ ਸੱਦੇ ਅਗੇ ਤੀਸਰੇ ਪਾਤਸ਼ਾਹ ਨਹੀਂ ਘਬਰਾਏ। ਹਿੰਦੂਆਂ ਦੇ ਇਸ ਸ਼ਿਕਵੇ ਤੇ ਕਿ ਪੁਰਾਣੇ ਤਰੀਕੇ ਇਨ੍ਹਾਂ ਤੋਂ ਫਿਰ ਜਾਰੀ ਕਰਵਾਓ, ਨਹੀਂ ਝੁਕੇ। ਜ਼ਮਾਨਾ ਪਿਟਦਾ ਰਹੇ ਪਰ ਆਪਣੇ ਅਸੂਲ ਤੇ ਖੜੇ ਰਹੋ। ਪੰਜਵੇਂ ਸਤਿਗੁਰਾਂ ਲਈ ਤੁਹਾਡੇ ਕਹੇ ਮੂਜਬ ਚੰਦੂ ਅਗੇ ਝੁਕ ਜਾਣਾ ਤੇ ਪਾਤਸ਼ਾਹ ਦਾ ਕਿਹਾ ਮੰਨ ਲੈਣਾ

ਕਿ 'ਹਜ਼ਰਤ ਮਹੁੰਮਦ ਦੀ ਮਹਿਮਾ ਗੁਰੂ ਗ੍ਰੰਥ ਵਿਚ ਪਾ ਦਿਆਂਗੇ' ਮਸਲਿਹਤ ਵਕਤ ਸੀ, ਪਰ ਅਸੂਲ ਦੇ ਪਿਆਰਿਆਂ ਨੇ ਅਸੂਲ ਨਾ ਛਡਿਆ ਤੇ ਤੱਤੇ ਤਵਿਆਂ ਤੇ ਬੈਠੇ ਤੱਤੇ ਰੇਤੇ ਪੁਆ ਕੇ ਸਰੀਰ ਤਿਆਗ ਦਿਤਾ ਤੇ ਸਾਨੂੰ ਇਹ ਸਬਕ ਸਿਖਾਇਆ ਕਿ ਅਸੂਲ ਲਈ ਜਾਨ ਦੇਣੀ ਹੈ ਪਰ ਝੁਕਣਾ ਨਹੀਂ। ਛੇਵੇਂ ਪਾਤਸ਼ਾਹ ਵੇਲੇ ਝਗੜਾ ਬਾਜ਼ ਤੋਂ ਹੋਇਆ। ਨਿਯਮ ਇਹ ਸਨ ਕਿ ਖੁਲ੍ਹੇ ਬਾਜ਼ ਨੂੰ ਜੋ ਫੜ ਲਏ ਉਹ ਉਸਦਾ। ਪਾਤਸ਼ਾਹ ਕਹੇ ਕਿ ਬਾਜ਼ ਮੇਰਾ ਹੈ, ਖੇਡ ਦੇ ਨਿਯਮ ਮੈਂ ਤੋੜਦਾ ਹਾਂ। ਆਪ ਨੇ ਕਿਹਾ ਅਸੂਲ ਤੇ ਅਸੀਂ ਕਾਇਮ ਹਾਂ ਤੇ ਬੇ-ਅਸੂਲੀ ਅਗੇ ਨਹੀਂ ਝੁਕਾਂਗੇ। ਸੋ ਖੰਡਾ ਖੜਕਾ ਕੇ ਜੰਗ ਕੀਤਾ ਪਰ ਸੁਰਤ ਨੂੰ ਕਾਇਮ ਰਖਣਾ ਸਿਖਾਇਆ। ਇਸੇ ਤਰ੍ਹਾਂ ਦਸਮੇਂ ਪਾਤਸ਼ਾਹ ਜੀ ਨੇ ਅੰਮ੍ਰਿਤ ਛਕਾਕੇ ਸਾਨੂੰ ਉੱਚ ਸੁਰਤੇ ਕੀਤਾ, ਆਜ਼ਾਦ ਸੁਰਤ ਬਖਸ਼ੀ, ਫੇਰ ਤਲਵਾਰ ਨਾਲ ਦੇਸ਼ ਦੀ ਗੁਲਾਮੀ ਕੱਟਣੀ ਸਿਖਾਈ। ਖਾਲਸੇ ਨੂੰ ਆਦਰਸ਼ ਪੁਰਸ਼ (Ideal man) ਬਣਾਇਆ। ਖਾਲਸਾ ਇਕ ਨਮੂਨਾ ਗੁਰੂ ਜੀ ਨੇ ਤਿਆਰ (Creat) ਕੀਤਾ ਮੁਕੰਮਲ ਇਨਸਾਨ ਦਾ। ਅੰਦਰ ਇਸ ਦੇ ਹਰਦਮ ਸਾਂਈ ਨਾਲ ਮੇਲ ਬਖਸ਼ਿਆ, ਇਖ਼ਲਾਕ ਉੱਚਾ ਕੀਤਾ। ਇਨਸਾਨੀ ਹਮਦਰਦੀ ਭਰੀ। ਬਾਹਰ ਆਨ ਬਾਨ ਤੇ ਸ਼ਾਨ ਦੇ ਜਜ਼ਬੇ ਵਾਲੀ ਸੂਰਤ ਬਖਸ਼ੀ, ਜਿਸ ਵਿਚ ਰੋਅਬ ਤੇ ਆਜ਼ਾਦੀ ਦੇ ਤੌਰ ਦਿੱਸਣ ਇਸ ਨੂੰ ਕਿਸੇ ਲੋੜ ਅਗੇ ਝੁਕਾਣਾ, ਬਦਲਣਾ, ਅਸੂਲ ਤੋੜਨਾ ਓਸ ਉੱਚੇ ਆਦਰਸ਼ ਨੂੰ ਗਿਰਾਉਣਾ ਹੈ।

ਮੇਰਾ ਇਹ ਲਿਖਣਾ ਗੁਸਤਾਖ਼ੀ ਹੈ, ਪਰ ਸਾਨੂੰ ਸਾਰੇ ਪਰਵਾਰ ਨੂੰ ਡਾਢਾ ਸਦਮਾ ਗੁਜ਼ਰਿਆ ਹੈ, ਕਲੇਜੇ ਘਾਉ ਲਗਾ ਹੈ। ਕਈ ਦਿਨ ਉਦਾਸੀ ਤੇ ਦਿਲ ਤੰਗੀ ਰਹੀ ਹੈ। ਖਤ ਲਿਖਣੋਂ ਚਿਤ ਸਿਰ ਫੇਰਦਾ ਰਿਹਾ ਹੈ। ਖਿਮਾ ਕਰਨੀ ਤੁਸਾਂ ਨਾਲ ਡੂੰਘਾ ਪਿਆਰ ਹੋਣ ਕਰਕੇ ਉਹ ਦੁਖ ਹੋਇਆ ਹੈ ਜੋ ਤੁਸਾਡੀ ਕਿਸੇ ਵੱਡੀ ਤੋਂ ਵੱਡੀ ਪੀੜਾ ਨੂੰ ਸੁਣ ਕੇ ਸਾਨੂੰ ਹੁੰਦਾ।

ਮਸਲਿਹਤ ਵਕਤ ਤੇ ਜ਼ਮਾਨੇ ਦੀ ਲੋੜ ਅਗੇ ਭਾਈ ਤਾਰੂ ਸਿੰਘ, ਸੁਬੇਗ ਸਿੰਘ, ਸ਼ਹਬਾਜ਼ ਸਿੰਘ, ਭਾਈ ਮਨੀ ਸਿੰਘ ਨਹੀਂ ਸਨ ਝੁਕਣਾ ਜਾਣਦੇ? ਕਿਉਂ ਸਭ ਨੇ ਸੀਸ ਦਿਤੇ ਤੇ ਦੁਖ ਪਾਏ ਪਰ ਨਹੀਂ ਝੁਕੇ। ਭਾਈ ਤਾਰੂ ਸਿੰਘ ਜੀ ਦੀ ਖੋਪਰੀ ਦੀ ਖੱਲ ਉਖੇੜੀ ਗਈ ਪਰ ਉਨ੍ਹਾਂ ਨੇ ਕੇਸ ਨਹੀਂ ਉਤਰਵਾਏ। ਤੁਸਾਂ ਇਨ੍ਹਾਂ ਪਵਿਤ੍ਰ ਕੇਸਾਂ ਨੂੰ ਅਜ ਕਲ ਦੇ ਆਰਿਯਾ ਵਾਂਙੂ

'ਵਾਲਾਂ ਦਾ ਸਵਾਲ' ਸਮਝਿਆ ਹੈ। ਪਰ ਇਹ ਮਹਾਨ ਗੰਭੀਰ ਅਸੂਲ ਦੀਆਂ ਬਾਤਾਂ ਹਨ। ਸਿਖ ਕੇਸਾਂ ਤੋਂ ਜੁਦਾ ਹੋਕੇ ਤੜੱਕ ਹਿੰਦੂ ਹੋ ਜਾਂਦਾ ਹੈ। ਉਹ ਸ਼ਾਨਦਾਰ ਬਖਸ਼ਿਸ਼ ਤੇ ਵਿਰਾਸਤ ਜਿਸ ਦਾ ਮਾਲਕ ਹਰ ਸਿੱਖ ਹੈ ਗੁਆ ਬੈਠਦਾ ਹੈ। ਸਤਿਗੁਰ ਨੇ ਬੀ ਇਕ ਦਿਨ ਕਿਹਾ ਸੀ ਕਿ ਮੈਂ ਤੁਹਾਨੂੰ ਸ਼ੇਰ ਬਨਾਯਾ ਹੈ, ਵੇਖਣਾ ਸ਼ੇਰਪਣੇ ਨੂੰ ਖੋ ਨਾ ਬੈਠਣਾ।

ਅੰਗ੍ਰੇਜ਼ ਹਿੰਦ ਵਿਚ ਤਿੰਨ ਸਦੀਆਂ ਤੋਂ ਹਨ, ਇਨ੍ਹਾਂ ਜ਼ਮਾਨੇ ਦੀ ਲੋੜ ਨੂੰ ਵੇਖਕੇ ਟੋਪੀ ਦੀ ਥਾਂ ਪੱਗ ਨਹੀਂ ਬੱਧੀ। ਸਾਨੂੰ ਇਕ ਗੁਲਾਮ ਦੇਸ਼ (Slave Nation) ਨੂੰ ਕੀ ਮਾਰ ਵਗੀ ਹੋਈ ਹੈ ਕਿ ਪਠਾਣ ਆਏ ਤਾਂ ਫਰਗਲ ਤੇ ਚੋਗੇ ਪਾ ਲਏ, ਦਾੜ੍ਹੀਆਂ ਸ਼ਰਈ ਕਰ ਲਈਆਂ, ਅੰਗ੍ਰੇਜ਼ ਆਏ ਤਾਂ ਹੈਟ (Sol a Hat) ਪਾ ਲਏ। ਇਹ ਮਸਲਿਹਤ ਵਕਤ ਨਹੀਂ, ਇਹ ਸਾਡੀ ਗੁਲਾਮ ਤਬੀਅਤ (Slave Mentality) ਹੈ ਜਿਸ ਤੋਂ ਸਤਿਗੁਰਾਂ ਨੇ ਸਾਨੂੰ ਚਾਇਆ ਸੀ ਤੇ ਪਹਿਲਾਂ ਸੁਰਤ ਆਜ਼ਾਦ ਕਰਕੇ ਫੇਰ ਪੰਜਾਬ ਆਜ਼ਾਦ ਕਰਾ ਦਿਤਾ ਸੀ, ਪਰ ਡੋਗਰਿਆਂ ਦੀ ਸੁਹਬਤ ਤੇ ਦਰਬਾਰ ਵਿਚ ਆ ਵੜਨ ਤੇ ਮੁੜ ਸਾਨੂੰ ਖ਼ੁਦਗਰਜ਼ੀ ਸਿਖਾ ਕੇ ਲੜਾਇਆ ਤੇ ਗੁਲਾਮੀ ਦੀ ਰੂਹ ਫੂਕੀ।

ਤਰਸ ਕਰੋ ਸਾਡੇ ਉਤੇ ਤੇ ਆਪਣੇ ਬ੍ਰਿਧ ਪਿਤਾ ਉਤੇ ਤੇ ਆਪਣੇ ਆਪ ਉਤੇ, ਕੇਸ ਰਖਕੇ ਸਾਬਤ ਸੂਰਤ ਸਾਨੂੰ ਆਕੇ ਦਿਦਾਰੇ ਦਿਓ। ਅਸੀਂ ਕਿਨੇ ਕੁ ਦੁਖੀ ਹੋਏ ਹਾਂ ਆਪ ਦੀ ਮੂਰਤ ਵੇਖਕੇ ਤੇ ਆਪ ਸੋਚ ਲਓ ਸੂਰਤ ਵੇਖਕੇ ਕਿੰਨੇ ਵਧੀਕ ਹੋਵਾਂਗੇ।

ਮੇਰੇ ਇਹ ਹਰਫ ਪਿਆਰ ਤੇ ਰੰਜ ਦੇ ਸਮਝਣੇ, ਗੁਸਤਾਖ਼ੀ ਨਾ ਸਮਝਣੀ। ਜੇ ਰਤਾ ਬੀ ਤੁਸਾਂ ਨੂੰ ਅਸਾਂ ਨਾਲ ਪਿਆਰ ਹੈ ਤਾਂ ਸਚੇ ਸਤਿਗੁਰਾਂ ਨਾਲ ਨਾਤਾ ਨਾ ਤੋੜੋ। ਹੁਣ ਤਾਂ ਪਰਦੇਸ ਵਿਚ ਸ਼ਰਮ ਆਈ ਹੈ ਜਿਸ ਵੇਲੇ ਅਰਸ਼ਾਂ ਵਿਚ ਜਾਕੇ ਲਾਜ ਆਈ ਅਸੀਂ ਕੀਹ ਕਰਾਂਗੇ?

**"ਤਬ ਕੁਲੁ ਕਿਸਕਾ ਲਾਜਸੀ ਜਬ ਲੇ ਧਰਹਿ ਮਸਾਨਿ।"**

ਸ:ਕਬੀਰ ਜੀ,੧੬੬, ਪੰਨਾ-੧੩੭੩)

(ਖਾ. ਸ. 26-7-2007)



# 10. ਨਾਮ ਤੇ ਨਾਮੀ।

ਬ੍ਰਾਹਮਣ— ਆਪ ਨੇ ਕਿਹਾ ਹੈ: ਨਾਮ ਜਪੋ ਅਸੀਂ ਭੀ ਨਾਮ ਜਪਦੇ ਸਾਂਏਂ, ਪੰਡਾ ਵੀ ਨਾਮ ਜਪਦਾ ਆਹਾ, ਫੇਰ ਅਸੀਂ ਖੁਨਾਮੀ ਨਿਕਲੇ ਤੇ ਆਪ ਨੇ ਸਾਨੂੰ ਫੇਰ ਨਾਮ ਹੀ ਆਖਿਆ।

ਗੁਰੂ ਜੀ— ਤੁਸੀਂ ਨਾਮ ਨਹੀਂ ਜਪਦੇ ਸਾਓ, ਤੁਸੀਂ ਕਿਸੇ ਭੁਲੇਵੇਂ ਵਿਚ ਸਾਓ। ਮੂੰਹ ਤੋਂ ਕਿਸੇ ਦੇਵਤਾ ਦਾ ਨਾਮ ਐਵੇਂ ਘੜੀ ਦੋ ਘੜੀ ਲਈ ਜਾਣਾ ਨਾਮ ਕੀਕੂੰ ਹੈ?

ਬ੍ਰਾਹਮਣ— ਰੱਬ ਦਾ ਨਾਮ ਲਈ ਜਾਣਾ ਨਾਮ ਨਹੀਂ ਹੈ?

ਗੁਰੂ ਜੀ— 'ਰੱਬ ਦਾ ਨਾਮ' ਆਖੋ, ਪਰ ਨਾਮ ਵਿਚ ਭਾਵਨਾ ਧਾਰਕੇ ਨਾਮ ਲਓ।

ਬ੍ਰਾਹਮਣ— ਕਿਵੇਂ?

ਗੁਰੂ ਜੀ— ਨਾਮ ਤੋਂ ਪਹਿਲੇ 'ਨਾਮੀ ਹੈ' ਇਹ ਨਿਸ਼ਚਾ ਧਾਰੋ। ਖਯਾਲ ਕਰੋ ਕਿ 'ਨਾਮੀ ਹੈ'। ਇਸ ਦਿੱਸਦੇ ਤੇ ਵੱਸਦੇ ਸੰਸਾਰ ਵਿਚ ਇਸ ਦਾ ਮਾਲਕ ਤੇ ਪਾਲਕ ਵੱਸਦਾ ਹੈ, ਉਹ ਇਸ ਵਿਚ ਹੈ, ਪਰ ਦਿੱਸਦਾ ਨਹੀਂ। ਉਸ ਦਾ ਰੂਪ ਰੇਖ ਰੰਗ ਨਹੀਂ ਹੈ ਪਰ ਹੈ ਘਟਿ ਘਟਿ ਵਿਚ। ਉਹ ਨਿਰੰਕਾਰ ਹੈ। ਉਹ ਜੋਤਿ ਸਰੂਪ ਹੈ, ਸਾਡਾ ਅੰਦਰਲਾ ਭੀ ਜੋਤਿ ਹੈ। ਹਾਂ, ਨਿਰੰਕਾਰ ਮਿੱਟੀ ਅੰਧ ਵਾਕੂ ਨਹੀਂ, ਉਹ ਜੀਉਂਦਾ, ਜਾਗਦਾ, ਸਦਾ ਸੁਰਜੀਤ ਆਤਮ-ਤੱਤ ਹੈ। ਉਸ ਦੇ ਰੰਗ, ਉਸ ਦੇ ਕਰਨੇ, ਉਸ ਦੇ ਵਿਚਾਰ, ਉਸ ਦੇ ਤਰੰਗ ਉਹੀ ਜਾਣੇ ਕਿਉਂਕਿ ਓਹ ਸਾਡੇ ਵਰਗੇ ਨਹੀਂ। ਚਾਨਣੇ ਦੀ ਲਹਿਰ ਤੇ ਕਰਨੇ ਮਿੱਟੀ ਸਮਾਨ ਨਹੀਂ ਹੁੰਦੇ। ਉਹ ਜੋਤਿ ਹੈ, ਸਾਡੇ ਅੰਦਰ ਸਾਡਾ ਅੰਦਰਲਾ ਬੀ ਜੋਤਿ ਹੈ, ਜੇ ਦੋਹਾਂ ਦਾ ਮੇਲ ਰਹੇ ਤਾਂ ਸਾਡੀ ਨਿੱਕੀ ਜੋਤਿ

ਦਾ ਚਾਨਣਾ ਵਧ ਜਾਵੇ; ਇਉਂ ਸਾਡਾ ਅੰਦਰਲਾ ਖਿੜਿਆ ਰਹੇਗਾ। ਨਹੀਂ ਤਾਂ ਬੁਝੇ ਦੀਵੇਂ ਵਾਂਙ ਢੱਠਾ ਜਿਹਾ ਤੇ ਸੋਚਾਂ ਵਿਚ ਦਿੱਸਣ ਵਾਲੇ ਦੀ ਤ੍ਰਿਸ਼ਨਾ ਵਿਚ ਮਨ ਰਹੇਗਾ ਤੇ ਦੁਖ ਪਾਏਗਾ। ਸੋ ਉਸ ਮਹਾਂ ਜੋਤੀ ਨਿਰੰਕਾਰ ਨਾਲ ਸਾਡੀ ਵਿੱਥ ਕਿਵੇਂ ਨਾ ਪਵੇ, ਇਹ ਸਾਡਾ ਪਰਮ ਪਰਮਾਰਥ ਹੈ। ਉਸ ਜੋਤੀ ਸਰੂਪ ਨੂੰ ਆਖੋ 'ਨਾਮੀ' ਤੇ ਉਸ ਦੇ ਨਾਉਂ ਨੂੰ ਆਖੋ 'ਨਾਮ'। ਸੋ ਨਾਮ ਵਿਚ ਨਾਮੀ ਦੀ ਭਾਵਨਾ ਧਾਰੋ, ਮਨ ਵਿਚ ਨਾਮ ਦਾ ਧ੍ਰੁਵਾ ਬੰਨ੍ਹੋ ਕਿ ਉਸ ਦਾ ਨਾਮ ਜਪਦੇ ਹਾਂ। ਹੁਣ ਸੋਚ ਕਰੋ ਕਿ ਜਦ ਕਿਸੇ ਦਾ ਨਾਮ ਲਈਏ ਤਾਂ ਧਯਾਨ ਨਾਮੀ ਵੱਲ ਚਲਾ ਜਾਂਦਾ ਹੈ ਕਿ ਨਾ? ਧਯਾਨ ਇਸ ਜਗਤ ਦਾ ਸਾਰਾ ਸਾਰ ਹੈ। ਜਿਸ ਕੰਮ ਵੱਲ ਧਯਾਨ ਹੈ ਉਹ ਹੋ ਰਹਿਆ ਹੈ, ਜਿਸ ਵਲੋਂ ਧਯਾਨ ਮੁੜਿਆ ਉਹ ਕੰਮ ਰਹਿ ਗਿਆ। ਹਾਲੀ ਧਯਾਨਹਲ ਤੇ ਬੌਲਦਾਂ ਵਿਚ ਦੇਂਦਾ ਹੈ ਤਾਂ ਹਲ ਵਹਿੰਦਾ ਹੈ। ਵਿਦਯਾਰਥੀ ਦਾ ਧਯਾਨ ਵਿਦਯਾ ਵਿਚ ਜਾਂਦਾ ਹੈ ਤਾਂ ਵਿਦਯਾ ਪੜ੍ਹੀ ਜਾਂਦੀ ਹੈ। ਪਰ ਸਾਡਾ ਧਯਾਨ ਦ੍ਰਿਸ਼ਟਮਾਨ ਤੋਂ ਉਚੇਰਾ ਨਹੀਂ ਉਠਦਾ, ਅਸਾਂ ਨਾਮੀ ਵਿਚ ਭਾਵਨਾ ਧਾਰਕੇ ਨਾਮ ਜਪਣਾ ਹੈ ਜਿਸ ਨਾਲ ਧਯਾਨ ਨੇ ਨਾਮੀ ਵਿਚ ਜਾਣਾ ਹੈ।

ਸੋ (1) ਉਸ ਸਾਰੀ ਕ੍ਰਿਯਾ ਨੂੰ ਜੋ ਧਿਆਨ ਨੂੰ ਦ੍ਰਿਸਟਮਾਨ ਤੋਂ ਚੁੱਕਣ ਤੇ ਦ੍ਰਿਸ਼ਟਾ ਵਿਚ ਲਾਉਣ ਤੇ ਖਰਚ ਹੁੰਦੀ ਹੈ, 'ਨਾਮ' ਆਖਦੇ ਹਨ। ਜਦ ਨਾਮ ਦੁਆਰਾ ਧਯਾਨ ਸਾਂਈਂ ਵਲ ਲਗ ਗਿਆ, ਤਦ (2) ਉਸ ਧਿਆਨ ਦੇ ਲਗੇ ਰਹਿਣ ਨੂੰ 'ਨਾਮ' ਆਖਦੇ ਹਨ। ਜਦੋਂ (3) ਉਹ ਲੱਗਾ ਧਿਆਨ ਸਾਂਈਂ ਵਲੋਂ ਪਯਾਰ, ਵਲਵਲੇ ਤੇ ਜੀਵਨ ਰੌ ਨਾਲ ਭਰੇ ਤ੍ਰੰਗ ਲੈ ਲੈ ਖੀਵਾ ਹੁੰਦਾ ਹੈ, ਮਿਹਰ ਦੀ ਲਹਿਰ ਇਸ ਵਿਚ ਠਾਠਾਂ ਮਾਰਦੀ ਆਉਂਦੀ ਹੈ, ਉਸਨੂੰ ਨਾਮ ਆਖਦੇ ਹਨ। ਜਦੋਂ (4) ਇਸ ਰੰਗ ਵਿਚ ਰੰਗੇ ਹੋਇਆਂ ਘਟ ਘਟ ਵਿਚ, ਵਣ ਤ੍ਰਿਣ ਵਿਚ, ਪਯਾਰਾ ਹੀ ਪਯਾਰਾ ਦਿੱਸਦਾ ਹੈ, ਉਸ ਨੂੰ ਨਾਮ ਆਖਦੇ ਹਨ। (5) ਧਯਾਨ ਨੂੰ ਦ੍ਰਿਸ਼ਟਮਾਨ ਉਤੋਂ ਚੁੱਕਣ ਦੇ 'ਪ੍ਰਿਥਮ ਤਰੱਦਦ' ਤੋਂ ਲੈ ਕੇ ਨਾਮੀ ਦੇ ਪ੍ਰਾਪਤ ਹੋ ਜਾਣ ਤਕ ਦੇ ਸਾਰੇ ਰੰਗ ਨੂੰ ਅਸੀਂ ਨਾਮ ਆਖਦੇ ਹਾਂ। ਨਾਮ ਨਿਰਾ ਰਟਨ ਮਾਤ੍ਰ ਨਹੀਂ, ਨਾਮ ਰਟਣ ਹੈ, ਜਪ ਹੈ, ਸਿਮਰਨ ਹੈ। ਨਾਮ ਜੀਵਨ ਹੈ, ਨਾਮ ਮਿਹਰ ਹੈ, ਨਾਮ ਰੂਹ ਤੇ ਰੱਬ ਦਾ ਸੰਜੋਗ ਹੈ, ਉਸ ਨਾਲ ਪਯਾਰ, ਪ੍ਰੇਮ, ਤ੍ਰੰਗ, ਸੁਖ, **ਰਸ, ਰੰਗ** ਮਾਨਣ ਦਾ ਨਾਮ ਹੈ। ਅਸੀਂ ਜਦ 'ਨਾਮ' ਆਖਦੇ

 

ਹਾਂ ਤਾਂ ਜੀਭ ਨਾਲ ਵਾਹਿਗੁਰੂ ਉਚਾਰਨ ਤੋਂ ਲੈਕੇ ਨਾਮ ਵਿਚ ਪ੍ਰਾਪਤ ਹੋ ਰੱਬੀ ਰੌ ਵਾਲੇ ਜੀਵਨ ਦੇ ਸਾਰੇ ਹੁਲਾਰਿਆਂ ਤੇ ਉਮਾਹਾਂ ਦਾ ਇਕ ਉੱਜਲ ਪ੍ਰਜ੍ਵਲਤ ਦਗ਼ ਦਗ਼ ਕਰਦਾ ਸੂਰਜ ਦੇਖਦੇ ਹਾਂ। ਨਾਮ ਹੈ ਨਾਮੀ ਵੱਲ ਲੱਗਣਾ ਤੇ ਇਸ ਤੋਂ ਲੈ ਕੇ ਨਾਮੀ ਵਲੋਂ ਮਿਹਰ ਦਾ ਵਰਸਾਉ, ਹਾਂ ਉਸ ਵਲੋਂ ਉਤਰ ਰਹੇ ਪਿਆਰ, ਉਮਾਹ, ਅੰਦਰਲੀ ਸੋਝੀ ਤੱਕ ਦਾ ਨਾਉਂ 'ਨਾਮ' ਹੈ। ਸੋ ਤੁਸੀਂ ਵੇਖ ਲਓ ਜੋ ਤੁਸੀਂ ਨਾਮ ਜਪਦੇ ਸਾਓ, ਓਹ ਤੇ ਏਹ, ਕੁਛ ਫ਼ਰਕ ਰਖਦੇ ਹਨ?

ਬ੍ਰਾਹਮਣ (ਠੰਢਾ ਸਾਹ ਲੈਕੇ)— ਆਪ ਧੰਨਜ ਹੋ। ਮੇਰੇ ਸੁੱਤੇ ਦੀ ਜਾਗ ਖੋਲ੍ਹੀ ਜੇ, ਮੈਂ ਤਾਂ ਨਿਰਾ ਮਟਰ ਮਟਰ ਸ਼ਿਵ ਸ਼ਿਵ ਕਰਨ ਨੂੰ ਕਿ ਲੋਕੀਂ ਪਏ ਸੁਣਨ ਕਿ ਭਗਤ ਹੈ ਤੇ ਜੀਭ ਤਾਲੂ ਨਾਲ ਪਈ ਵੱਜੇ ਦੰਦ ਪਏ ਦੰਦਾਂ ਨਾਲ ਖਾਣ ਖੜੱਕਾ ਤੇ ਹੱਥ ਨਾਲ ਪਿਆ ਮਣਕੇ ਤੇ ਮਣਕਾ ਠਾਹ ਠਾਹ ਵੱਜੇ, ਇਸ ਨੂੰ ਦੋ ਤ੍ਰੈ ਘੜੀ ਕਰ ਉੱਠਣਾ ਨਾਮ ਜਾਣਦਾ ਸਾਂ। ਹੁਣ ਪਤਾ ਲੱਗਾ ਕਿ ਜੀਭ ਨਾਲ ਜਪਣਾ ਨਿਸ਼ਫ਼ਲ ਹੈ।

ਗੁਰੂ ਜੀ— ਫੇਰ ਭੁੱਲ ਵਿਚ ਚਲੇ ਗਏ ਹੋ। ਜੀਭ ਨਾਲ ਜਪਣਾ ਸਫ਼ਲ ਨਾਮ ਹੈ। ਜਪਣਾ ਕਰਮ ਹੀ ਜੀਭ ਦਾ ਹੈ, ਜੀਭ ਅੱਖਰ ਉਚਾਰਦੀ ਹੈ, ਨਾਮ ਭੀ ਅੱਖਰਾਂ ਦਾ ਹੈ। ਪਿਆਰਿਆ! ਸਾਰੀ ਗਲ ਮੁੜ ਸਮਝ ਲੈ: 'ਨਾਮ' ਆਤਮਜਾਗ ਨੂੰ ਆਖੀਦਾ ਹੈ। ਮਨ 'ਮਾਇਆ' ਦੇ 'ਬਿਸਮਾਦ' ਵਿਚ ਸੌਂ ਰਿਹਾ ਹੈ, ਮਰਨ ਤੁੱਲ ਨੀਂਦ ਵਿਚ ਹੈ, ਇਸ ਦਾ ਜਾਗ ਉੱਠਣਾ ਤੇ ਉਸ ਜਾਗ ਵਿਚ ਫਿਰ ਜਾਗਦੇ ਰਹਿਣਾ ਨਾਮ ਹੈ। ਸਰੀਰ ਦੀ ਨੀਂਦ ਕਿ ਜਾਗ ਕੋਈ ਅਰਥ ਨਹੀਂ ਰੱਖਦੀ। ਮਨ 'ਮਾਇਆ ਬਿਸਮਾਦ' ਦੀ ਮੂਰਛਾ ਤੋਂ ਉੱਠਕੇ 'ਆਤਮ ਬਿਸਮਾਦ' ਦੀ ਜਾਗ੍ਰਤ ਵਿਚ ਆਕੇ ਇਕ ਰੱਬੀ ਜੀਵਨ ਦੀ ਰੌ ਵਿਚ ਵੱਸਦਾ ਹੈ, ਪਰੰਤੂ ਆਰੰਭ ਤਾਂ 'ਜੀਭ ਦੇ ਨਾਮ ਜਪਣ ਤੋਂ ਹੀ ਹੁੰਦਾ ਹੈ।

ਬ੍ਰਾਹਮਣ— ਜੀ ਫੇਰ ਮੇਰੀ ਭੁੱਲ ਦਿਖਲਾਓ ਜੋ ਮੈਂ ਨਿਰਸੰਸੇ ਸਮਝ ਜਾਵਾਂ!

ਗੁਰੂ ਜੀ— ਤੇਰੀਆਂ ਭੁੱਲਾਂ ਦੋ ਹਨ, ਇਕ ਇਸ ਤੋਂ ਪਹਿਲੀ ਤੇ ਇਕ ਮਗਰਲੀ।

ਨਾਮ ਤੋਂ ਪਹਿਲਾਂ ਨਾਮੀ ਦਾ ਥਹੁ ਪਤਾ ਸੁਣੀਂਦਾ ਹੈ। ਪਹਿਲਾਂ 'ਨਾਮੀ' ਹੈ ਫੇਰ 'ਨਾਮ' ਹੈ, ਫੇਰ 'ਨਾਮੀ' ਹੈ। ਆਦਿ ਤੋਂ ਅੰਤ ਨਾਮੀ ਹੈ ਵਿਚ ਨਾਮ ਹੈ। ਪਹਿਲਾਂ ਨਾਮੀ ਦੇ ਗੁਣ ਸੁਣੀਂਦੇ ਹਨ- ਕਿ ਉਹ ਪਿਆਰ ਕਰਦਾ ਹੈ, ਪਾਲਦਾ ਹੈ, ਮੱਤ ਦੇਂਦਾ ਹੈ, ਆਪਣੇ ਨਾਲ ਰੱਖਣਾ ਲੋਚਦਾ ਹੈ, ਉਹ ਸਦਾ ਹੈ, ਉਸ ਨਾਲ ਮਿਲਕੇ ਅਸੀਂ ਸਦਾ ਸੁਖੀ ਹੋ ਸਕਦੇ ਹਾਂ। ਉਸ ਵਿਚ ਅੱਪੜਨਾ ਸਾਡੇ ਜੀਵਨ ਦਾ ਪ੍ਰਯੋਜਨ ਹੈ। ਜੀਉਂਦੇ ਜੀ ਉਸ ਦੇ ਨਾਲ ਹੋ ਜਾਣਾ ਤੇ ਨਾਲ ਵੱਸਣਾ ਸਾਡਾ ਪਰਮਾਰਥ ਹੈ। ਪਰ ਹਾਂ ਅਸੀਂ ਦੁਖੀ। ਇਹ ਦੁੱਖ ਨਾਮੀ ਤੋਂ ਵਿਛੁੜੇ ਰਹਿਣ ਕਰਕੇ ਹੈ। ਹਰ ਪ੍ਰਾਣੀ ਨੂੰ ਇਹ ਇੱਛਾ ਹੈ ਤੇ ਜਿਸ ਲਈ ਸਾਰੇ ਜਤਨ ਕਰਦੇ ਹਨ ਕਿ ਸੁਖੀ ਹੋਈਏ ਪਰ ਮਾਇਆ ਵਿਚ ਸੁਖ ਨੂੰ ਭਾਲਣ ਕਰਕੇ ਸਾਰੇ ਦੁਖੀ ਹੀ ਰਹਿੰਦੇ ਹਨ, ਕਿਉਂਕਿ ਮਾਇਆ ਪਰਮੇਸ਼ਰ ਤੋਂ ਉਲਟ ਭੁਲਾਵੇ ਦਾ ਨਾਮ ਹੈ, ਮਾਇਆ ਪਰਮੇਸ਼ੁਰ ਤੇ ਸਾਡੇ ਵਿਚ 'ਵਿੱਥ' ਦਾ ਨਾਮ ਹੈ ਤੇ ਸੱਚਾ ਸੁਖ ਹੈ ਉਸ ਨਾਲ ਮੇਲ ਵਿਚ। ਸੋ ਜੇ ਸਦਾ ਸੁਖ ਦੀ ਇੱਛਾ ਹੋਵੇ ਤਾਂ ਆਦਮੀ ਮਾਇਆ ਤੋਂ ਉੱਠਣ ਤੇ ਨਾਮੀਂ ਵਿਚ ਜਾਣ ਦੀ ਇੱਛਾ ਕਰਦਾ ਹੈ। ਜੋ ਐਸੀ ਇੱਛਾ ਕਰੇ, ਉਹ ਨਾਮੀ ਦੇ ਗੁਣ, ਸਿਫ਼ਤ, ਸਰੂਪ, ਲਛਣਾਂ ਦਾ ਹਾਲ ਸਮਝਦਾ ਹੈ। ਸਮਝਦਾ ਸੁਣਦਾ ਇਸ ਲਈ ਹੈ ਕਿ ਦੇਖ ਤਾਂ ਉਸ ਨੂੰ ਸਕਦਾ ਨਹੀਂ, ਕਿਉਂਕਿ ਉਹ ਅਗੋਚਰ ਹੈ, ਤਾਂਤੇ ਇਕ ਖਿਆਲ ਬਨਾਉਂਦਾ ਹੈ ਨਾਮੀ ਦੇ ਸਰੂਪ ਤੇ ਗੁਣਾਂ ਦਾ। ਆਪਣੇ ਅੰਦਰ ਇਕ ਧ੍ਰੁਵਾ ਬੰਨ੍ਹਦਾ ਹੈ ਨਾਮੀ ਦਾ ਤੇ ਪ੍ਰਯੋਜਨ ਬਣਾਉਂਦਾ ਹੈ ਨਾਮ ਵਿਚ ਧਿਆਨ ਲਾ ਲੈਣ ਦਾ। ਸੋ ਤੁਸਾਡੀ ਪੀਹਲੀ ਭੁੱਲ ਇਹ ਹੈ ਕਿ ਤੁਸੀਂ ਨਾਮੀ ਦਾ ਖਿਆਲ ਬੰਨ੍ਹੇ ਬਿਨਾਂ ਤੇ ਧਿਆਨ ਨੂੰ ਦ੍ਰਿਸ਼ਟਮਾਨ (ਦਿੱਸਣ ਵਾਲੇ ਪਦਾਰਥਾਂ) ਤੋਂ ਚੁੱਕ ਕੇ ਨਾਮੀ ਵਿਚ ਲਾ ਲੈਣ ਦਾ ਪ੍ਰਯੋਜਨ ਧਾਰੇ ਬਿਨਾਂ, ਨਾਮ ਰਟਨਾ ਸ਼ੁਰੂ ਕਰਦੇ ਹੋ। ਜਦ ਨਾਮ ਦੇ ਅਰਥ ਵਲ ਪਹਿਲਾਂ ਭਾਵਨਾ ਹੀ ਨਹੀਂ ਧਾਰੀ ਤਾਂ ਦੱਸੋ ਕਿਸਦਾ ਨਾਮ ਜਪਦੇ ਹੋ ? ਪਹਿਲਾਂ ਪਰਮੇਸ਼ੁਰ ਵਿਚ ਭਾਵਨਾ ਧਾਰੋ, ਫੇਰ ਨਾਮ ਜਪੋ, ਇਹ ਜਾਣਕੇ ਕਿ ਇਹ ਨਾਮ ਉਸ ਮਾਲਕ ਪਾਲਕ ਦਾ ਹੈ। ਜਪਦਿਆਂ ਇਸ ਕੋਸ਼ਿਸ਼ ਵਿਚ ਰਹੋ ਕਿ 'ਹਾਜ਼ਰਾ ਹਜ਼ੂਰ ਦੀ' ਹਜ਼ੂਰੀ ਵਿਚ ਯਕੀਨ ਕਰਕੇ ਨਾਮ ਜਪ ਰਹੇ ਹਾਂ।

ਬ੍ਰਾਹਮਣ— ਠੀਕ ਹੈ, (ਸਿਰ ਹਿਲਾਕੇ) ਸਵਾਦ ਆ ਗਿਆ ਹੈ। ਫੇਰ

 

ਜੀ! ਜਦ ਇਹ ਖ਼ਿਆਲ ਬਣਾ ਲਿਆ ਤੇ ਮਨ ਲਗ ਗਿਆ ਫੇਰ ਜੀਭ ਦੀ ਕੀ ਲੋੜ ਰਹੀ?

ਗੁਰੂ ਜੀ— ਏਥੇ ਹੀ ਨੁਕਤੇ ਦੀ ਗੱਲ ਹੈ। ਜੇ ਤਾਂ ਇਹ 'ਨਾਮੀ ਦੇ ਵਜੂਦ ਜਾਂ ਖ਼ਿਆਲ' ਤੇ 'ਨਾਮੀ ਵਿਚ ਧਿਆਨ ਜੋਤ ਲੈਣ' ਦਾ ਪ੍ਰਯੋਜਨ ਸਮਝ ਵਿਚ ਆਉਂਦਿਆਂ ਮਨ ਵਿਚ ਲਗਾਤਾਰ ਹੁਲਾਰਾ ਉਸ ਦੀ ਯਾਦ ਦਾ ਆ ਗਿਆ, ਸਾਂਈਂ ਦੀ ਕੀਰਤੀ ਤੇ ਪਿਆਰ ਜਾਗ ਪਿਆ, ਅਰਥਾਤ ਖ਼ਿਆਲ ਫੌਰਨ 'ਅਨੁਭਵ' ਵਿਚ ਬਦਲ ਗਿਆ ਤਦ ਕਾਰਜ ਹੋ ਗਿਆ, ਨਾਮ ਪ੍ਰਾਣਾਂ ਵਿਚ ਵੱਸ ਜਾਏਗਾ, ਪਰ ਰਿਖੀ ਜੀ! ਐਸਾ ਹੁੰਦਾ ਨਹੀਂ ਸਿਵਾ ਬਖਸ਼ੇ ਹੋਇਆਂ ਦੇ। 'ਖ਼ਿਆਲ ਰੱਬ ਦੀ ਹੋਂਦ' ਦਾ ਯਾ ਉਸ ਦੇ ਵਜੂਦ ਦਾ ਧ੍ਰੁਵਾ' ਬੰਨ੍ਹ ਲਈਦਾ ਹੈ ਕਿ ਇਸ ਦਿੱਸਦੇ ਜਗਤ ਦਾ 'ਕਰਨਹਾਰ ਹੈ' ਤੇ ਉਸ ਨੂੰ ਮਿਲਣਾ ਸਾਡਾ ਜੀਵਨ ਦਾ ਪ੍ਰਯੋਜਨ ਹੈ। ਪਰ ਫੇਰ ਭੁੱਲ ਜਾਈਦਾ ਹੈ, ਅਰਥਾਤ ਸਾਡਾ ਧਿਆਨ 'ਮਾਯਾ' ਤੋਂ ਉੱਠਕੇ ਇਕ ਦਮ 'ਨਾਮੀ' ਪਰ ਨਹੀਂ ਜਾ ਲੱਗਦਾ। ਸਮਝ ਭਾਵੇਂ ਸਮਝ ਜਾਵੇ, ਪਰ ਧਯਾਨ ਜਿੱਥੇ ਹੈ ਉੱਥੇ ਹੀ ਹੈ, ਇਹ ਦ੍ਰਿਸ਼ਟਮਾਨ ਤੋਂ ਉੱਠਕੇ ਦ੍ਰਿਸ਼ਟਾ ਪਰ ਨਿਰੰਤਰ ਟਿਕ ਨਹੀਂ ਜਾਂਦਾ। ਇਸ ਗਲ ਲਈ ਕਿ ਧਿਆਨ ਭੁੱਲ ਵਾਲੇ ਥਾਂਉਂ ਤੋਂ ਉੱਠੇ ਸਾਨੂੰ ਕੋਈ ਤਰੱਦਦ ਕਰਨਾ ਪੈਂਦਾ ਹੈ, ਓਹ ਤਰੱਦਦ ਸਾਡੇ ਸਰੀਰ ਧਾਰੀ ਹੋਣ ਕਰਕੇ ਸਰੀਰਕ ਹੈ।

ਫੇਰ ਸਮਝ ਲੈਣਾ ਕਿ ਦਿਲ ਦਾ ਇਕ ਤਰੱਦਦ ਤਾਂ ਪਹਿਲਾਂ ਅਸਾਂ ਕਰ ਲਿਆ ਹੈ,- 'ਰੱਬ ਹੈ', ਅਸਾਂ ਸਮਝ ਲਿਆ ਹੈ ਕਿ ਉਸ ਨੂੰ ਮਿਲਨਾ ਅਸਾਂ ਪ੍ਰਯੋਜਨ ਬਣਾ ਲਿਆ ਹੈ ਤੇ ਮਾਯਾ ਤੋਂ ਧਯਾਨ ਉੱਚਾ ਕਰਕੇ ਉਸ ਉਤੇ ਲਾਉਣਾ ਹੈ। ਇਹ ਪ੍ਰਯੋਜਨ ਬੀ ਅਸੀਂ ਵਿਚਾਰ ਲਿਆ ਹੈ, ਪਰ ਧਯਾਨ ਸਾਡੇ ਆਖੇ ਨਹੀਂ ਲਗਦਾ। ਇਸ ਧਯਾਨ ਨੂੰ ਮੋੜਨ ਦਾ ਤਰੱਦਦ ਕਰਨਾ ਹੈ। ਤਦ ਵਿਚਾਰ ਸਾਨੂੰ ਇਕ ਹੋਰ ਗੱਲ ਦੱਸਦੀ ਹੈ ਕਿ ਮਨ ਦਾ ਅਸਰ ਸਰੀਰ ਤੇ ਪੈਂਦਾ ਹੈ ਤੇ ਸਰੀਰ ਅਸਰ ਮਨ ਤੇ ਪੈਂਦਾ ਹੈ। ਜੋ ਕੰਮ ਸਰੀਰ ਕਰੇ ਮਨ ਉਸੇ ਦਾ ਅਕਸ ਲੈ ਲੈਂਦਾ ਹੈ। ਜੇ ਹੱਥਾਂ ਨਾਲ ਸਾਰਾ ਦਿਨ ਕਚਾਲੂ ਪੁੱਟੋ ਤਾਂ ਰਾਤ ਸੁਫ਼ਨੇ ਮਨ ਨੂੰ ਕਚਾਲੂ ਪੁੱਟਣ ਦੇ ਆਉਂਦੇ ਹਨ। ਜੇ ਮਨ ਉਦਾਸ ਹੋ ਜਾਏ ਤਾਂ ਸਰੀਰ ਢਿੱਲਾ ਤੇ ਕਮਜ਼ੋਰ ਹੋ ਜਾਂਦਾ ਹੈ। ਇਹ ਗਲ ਸਮਝਕੇ ਅਸੀਂ ਉਸ ਰੂਪ ਰੇਖ ਤੋਂ ਪਰੇ ਰਹਿਣ

ਵਾਲੇ, ਪਰ ਸਾਡੇ ਅੰਗ ਸੰਗ ਰਹਿਣ ਵਾਲੇ ਨਾਮੀ ਦਾ ਇਕ 'ਅੱਖਰਾਂ ਵਾਲਾ ਨਾਮ' ਲੱਭਦੇ ਹਾਂ ਤੇ ਉਸ 'ਅੱਖਰਾਂ ਵਾਲੇ ਨਾਮ' ਨੂੰ ਜੀਭ ਤੇ ਰੱਖ ਦੇਂਦੇ ਹਾਂ, ਅਤੇ ਜੀਭ ਨਾਲ ਜਪਦੇ ਹਾਂ:-

'ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ।'

ਜਦ ਜੀਭ ਇਹ ਕੰਮ ਕਰਦੀ ਹੈ ਤਦ ਧਜਾਨ ਜੋ ਮਾਇਆ ਵਿਚ ਹੈ ਮੋੜਾ ਖਾਂਦਾ ਹੈ ਤੇ 'ਵਾਹਿਗੁਰੂ, ਵਾਹਿਗੁਰੂ' ਇਹਨਾਂ ਅੱਖਰਾਂ ਵੱਲ ਆਉਂਦਾ ਹੈ। ਅੱਗੇ ਅਸਾਂ ਆਪਣੇ ਅੰਦਰ, ਵਾਹਿਗੁਰੂ ਦੇ ਵਜੂਦ, ਉਸਦੀ 'ਹੈ' ਯਾ 'ਹੋਂਦ' ਦਾ ਖ਼ਿਆਲ ਕਾਇਮ ਕਰ ਲਿਆ ਹੋਇਆ ਹੈ; ਉਸ ਦੇ ਸਰੂਪ, ਗੁਣਾਂ, ਸਿਫ਼ਤ ਸਲਾਹਾਂ ਦਾ ਕੋਈ ਰੂਪ ਬੰਨ੍ਹ ਲਿਆ ਹੋਯਾ ਹੈ, ਉਸ ਵਿਚ ਲਿਵਲੀਨ ਹੋਣਾ ਪ੍ਰਯੋਜਨ ਬਣਾ ਲਿਆ ਹੋਯਾ ਹੈ, ਜੋ ਸਾਡਾ ਧਿਆਨ ਝੱਟ ਮਾਇਆ ਤੋਂ ਉੱਠਕੇ ਮਾਨਸਕ ਮੰਡਲ ਵਿਚ ਚਲਿਆ ਜਾਂਦਾ ਹੈ। ਲਗਾਤਾਰ ਨਾਮ ਇਸੇ ਕਰਕੇ ਜਪੀਦਾ ਹੈ ਕਿ ਸਰੀਰਕ ਠੁਹਕਰ ਦਾ ਅਕਸ ਮਾਨਸਕ ਮੰਡਲ ਤੇ ਪੈਕੇ ਮਾਨਸਕ ਮੰਡਲ ਈਸ਼੍ਵਰ ਧਜਾਨੀ ਹੋ ਜਾਵੇ। ਇਸ ਤਰ੍ਹਾਂ ਫਿਰ ਨਾਮ ਮਾਨਸਕ ਮੰਡਲ ਤੋਂ ਉੱਚਾ ਹੋਕੇ 'ਆਤਮ ਮੰਡਲ' ਵਿਚ ਲੈ ਜਾਂਦਾ ਹੈ ਤੇ ਫੇਰ 'ਨਾਮੀ' ਦੇ ਦੁਆਰੇ ਜਾ ਪਹੁੰਚੀਦਾ ਹੈ। ਸਮਝਣ ਸਮਝਾਉਣ ਮਾਤ੍ਰ ਲਈ ਐਉਂ ਕਹੀਦਾ ਹੈ, ਜੀਕੂੰ ਕਿਹਾ ਹੈ।

ਬ੍ਰਾਹਮਣ— ਬਹੁਤ ਠੀਕ ਹੈ।

ਗੁਰੂ ਜੀ— ਮਨੁੱਖ ਸਾਰਾ ਧਜਾਨ ਸਰੀਰਕ ਮੰਡਲ ਵਿਚ ਲਾਈ ਰੱਖਦਾ ਹੈ। ਵੇਖੋ ਲਗ ਪਗ ਪੌਣੇ ਤ੍ਰੈ ਪਹਿਰ ਰੋਜ਼ ਸਵੀਂਦਾ ਹੈ, ਇਹ ਸਰੀਰਕ ਸੁਖ ਵਾਸਤੇ ਹੈ; ਪੌਣੇ ਤ੍ਰੈ ਪਹਿਰ ਰੋਜ਼ ਲਗ ਪਗ ਰੋਜ਼ੀ ਕਮਾਉਣ ਦੇ ਕੰਮਾਂ ਪੁਰ ਖਰਚ ਹੁੰਦੇ ਹਨ, ਤਦ ਬੀ ਸਰੀਰਕ ਮੰਡਲ ਵਿਚ ਹੀ ਧਿਆਨ ਰਿਹਾ, ਬਾਕੀ ਪੌਣੇ ਤ੍ਰੈ ਪਹਿਰ ਹੱਸਣ, ਖੇਡਣ, ਸੈਲ, ਤਮਾਸ਼ੇ, ਭਾਈਚਾਰੇ ਦੇ ਕੰਮਾਂ ਵਿਚ ਲੰਘ ਜਾਂਦੇ ਹਨ, ਉਹ ਬੀ ਸਰੀਰਕ ਮੰਡਲ ਵਿਚ ਧਿਆਨ ਨੂੰ ਰੱਖਦੇ ਹਨ, ਸੋ ਅੱਠੇ ਪਹਿਰ ਸਰੀਰਕ ਮੰਡਲ ਵੱਲ ਰੁਖ਼ ਰਖਿਆਂ ਬੀਤੇ, ਹੁਣ ਧਿਆਨ ਮਾਨਸਕ ਮੰਡਲ ਵਿਚ ਜਾਵੇ ਕੀਕੂੰ ਤੇ ਕਿਹੜੇ ਵੇਲੇ? ਭਾਵੇਂ ਕੋਈ ਪੜ੍ਹਿਆ ਹੈ ਭਾਵੇਂ ਨਹੀਂ, ਅੱਠੇ ਪਹਿਰ ਉਸਦਾ ਧਿਆਨ ਸਰੀਰਕ ਮੰਡਲ ਵਿਚ ਹੈ। ਸੋ ਸਿੱਧਾਂਤ ਇਹ ਹੈ ਕਿ ਸਰੀਰਕ ਮੰਡਲ ਵਿਚ ਲੱਗ ਰਹੇ ਧਿਆਨ ਨੂੰ ਕਿਸੇ ਸਰੀਰਕ ਕ੍ਰਿਆ ਨਾਲ ਚੁੱਕੀਦਾ ਹੈ, ਉਹ ਹੈ ਰਸਨਾ ਨਾਲ ਨਾਮ ਦਾ ਜਪਣਾ,

 

ਜਿਸ ਨਾਲ ਧਜਾਨ ਨਾਮੀ ਦੇ ਖ਼ਿਆਲ, ਉਸ ਦੀ ਸਿਫ਼ਤ ਸਲਾਹ ਤੇ ਸਰੂਪ ਵੱਲ ਜਾਂਦਾ ਹੈ ਤੇ ਸਹਿਜੇ ਸਹਿਜੇ ਬੇ-ਮਲੂਮੇ ਇਸ ਅਭਿਆਸ ਨਾਲ ਇਹ ਧਿਆਨ ਮਾਨਸਕ ਮੰਡਲ ਵਿਚ ਟਿਕ ਜਾਂਦਾ ਹੈ।

ਬ੍ਰਾਹਮਣ— ਜੋਗ ਅਭਿਆਸ ਨਾਮ ਤੋਂ ਉੱਚਾ ਹੈ?

ਗੁਰੂ ਜੀ— ਅੱਭਜਾਸ ਧਿਆਨ ਨੂੰ ਮਾਇਆ ਤੋਂ ਚੁਕ ਕੇ ਨਿਰੰਕਾਰ ਵਿਚ ਲੈ ਜਾਣ ਦੇ ਹੋਰ ਕਈ ਹਨ, ਪਰ ਉਹਨਾਂ ਨਾਲ ਜੀਵ ਏਕਾਂਤ ਵਾਸੀ ਹੋ ਜਾਂਦਾ ਹੈ! ਕੱਲਜਾਣ ਦੀ ਲੋੜ ਹਰ ਪ੍ਰਾਣੀ ਨੂੰ ਹੈ। ਜੇ ਹਰ ਪ੍ਰਾਣੀ ਏਕਾਂਤ ਵਾਸੀ ਹੋ ਜਾਏ ਤਾਂ ਕੁਛ ਸਮੇਂ ਵਿਚ ਜਗਤ ਸਮਾਪਤੀ ਹੋ ਜਾਵੇ। ਜੇ ਜਗਤ ਸਮਾਪਤੀ ਹੋ ਜਾਏ ਤਾਂ ਇਕ ਗੱਲ ਹੈ, ਪ੍ਰੰਤੂ ਜੋ ਅੰਦਰਲੇ ਦੀ ਸਿੱਖਿਆ ਤੇ ਉੱਨਤੀ ਇਕ ਦੂਜੇ ਨਾਲ ਵਾਹ ਪੈਣ ਨਾਲ ਹੁੰਦੀ ਹੈ, ਉਹ ਰਹਿ ਜਾਂਦੀ ਹੈ ਤੇ ਏਕਾਂਤ ਵਿਚ ਅੰਦਰਲਾ ਏਕਾਂਤ ਜੋਗੀ ਹੀ ਹੋ ਜਾਂਦਾ ਹੈ। ਐਉਂ ਜੇ ਸਾਰੇ ਬਨੀਂ ਜਾ ਬੈਠਣ ਤਾਂ ਰੋਟੀ ਸਾਰੇ ਕਿੱਥੋਂ ਖਾਣ, ਸੋ ਹੀ ਹੀ ਨਹੀਂ ਸਕਦਾ ਕਿ ਸਾਰੇ ਬਨ ਵੱਸਕੇ ਸਾਧਨ ਕਰਨ, ਬਨ ਵੱਸ਼ਕੇ ਸਾਰੇ ਭੁੱਖੇ ਹੋ ਕੇ ਹੀ ਮਰ ਜਾਣਗੇ। ਇਸ ਕਰਕੇ ਸਾਧਨ ਐਸਾ ਲੋੜੀਏ ਕਿ ਜੋ ਬੇਮਲੂਮੇ ਅਸਰ ਕਰੇ, ਦੁਨੀਆਂ ਦੇ ਕਾਰ ਵਿਹਾਰ ਟੁਰੇ ਰਹਿਣ। ਜੀਵ ਕਿਰਤ ਕਰਕੇ ਰੋਟੀ ਖਾਂਦਾ ਰਹੇ, ਪਰ ਅੰਦਰੋਂ ਧਿਆਨ ਮਾਯਾ ਤੇ ਸੰਸਾਰ ਤੋਂ ਉੱਚਾ ਹੁੰਦਾ ਜਾਵੇ ਅਤੇ ਵਾਹਿਗੁਰੂ ਵਲ ਰੁਖ਼ ਕਰਦਿਆਂ ਕਰਦਿਆਂ ਨਿਰੰਤਰ ਅੰਦਰੋਂ ਰੱਬ ਨਾਲ ਮੇਲ ਹੋ ਜਾਵੇ। ਫੇਰ ਅੰਦਰੋਂ ਸਾਂਈਂ ਨਾਲ ਮਿਲਿਆ ਰਹੇ ਤੇ ਹੱਥ ਨਾਲ ਕਾਰ ਬੀ ਕਰਦਾ ਰਹੇ। ਇਹ ਤ੍ਰੀਕਾ ਸਿਮਰਨ ਦਾ ਹੈ, ਜਿਸ ਨੂੰ ਅਸਾਂ 'ਨਾਮ' ਕਿਹਾ ਸੀ। ਅੰਦਰੋਂ ਮਿਲਿਆ ਰਹਿਣਾ ਕੋਈ ਮੁਰਦਾ ਮੇਲ ਨਹੀਂ, ਕੋਈ ਜੋ ਜੜ੍ਹ ਚੀਜ਼ਾਂ ਦਾ ਸੰਗਮ ਨਹੀਂ, ਪਰ ਉਹ ਮੇਲ ਜੀਵਨ ਹੈ, ਆਤਮ ਜੀਵਨ। ਕਿਉਂਕਿ ਉਹ 'ਜੀਵਨ ਤੱਤਾਂ' ਦਾ ਮੇਲ ਹੈ। ਅਸਲ ਜੀਵਨ ਹੀ ਉਹ ਹੈ। ਜਿਸ ਦੇ ਮਨ ਵਿਚ ਸਾਂਈਂ ਵੱਸਿਆ ਉਹ ਜੀਉਂਦਾ ਹੈ।* ਜਿਸ ਦੇ ਅੰਦਰ ਨਹੀਂ ਵੱਸਿਆ ਉਹ ਮੁਰਦਾ ਹੈ। ਨਾਮ ਲਗਾਤਾਰ ਰੌ ਹੈ ਸਾਡੇ ਧਜਾਨ ਦੀ ਸਾਂਈਂ ਵੱਲ, ਤੇ ਲਗਾਤਾਰ ਰੌ ਹੈ ਸਾਂਈਂ ਦੇ ਪਜਾਰ ਦੀ ਸਾਡੇ ਵੱਲ। ਹਾਂ, ਉਹ ਇਕ ਜੀਵਨ ਹੁਲਾਰਾ ਹੈ।

---

* ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥
ਨਾਨਕ ਅਵਰੁ ਨ ਜੀਵੈ ਕੋਇ॥ (ਮਾਝ ਵਾਰ ਮ:੧, ਪੰਨਾ-੧੪੨)

 

ਬ੍ਰਾਹਮਣ— ਦੂਸਰੀ ਭੁੱਲ ਬੀ ਦੱਸੋ ਕ੍ਰਿਪਾ ਕਰਕੇ?

ਗੁਰੂ ਜੀ— ਦੂਸਰੀ ਭੁੱਲ ਇਹ ਹੈ ਕਿ ਜਦ ਤੁਸੀਂ ਨਾਮ ਜਪਦੇ ਹੋਏ ਨਹੀਂ ਵੇਖਦੇ ਕਿ ਧਯਾਨ ਮਾਯਾ ਮੰਡਲ ਤੋਂ ਉੱਠਕੇ ਮਾਨਸਕ ਤੇ ਆਤਮਕ ਮੰਡਲ ਵੱਲ ਜਾ ਰਿਹਾ ਹੈ ਕਿ ਨਹੀਂ, ਤੁਹਾਡੇ ਅੰਦਰ ਮਾਯਾ ਦੀ ਪ੍ਰਬਲਤਾ ਉਹੋ ਰਹਿੰਦੀ ਹੈ। ਕੋਈ ਰੁਮਕਾ ਰੱਬੀ ਨਹੀਂ ਫਿਰਦਾ, ਕਦੇ ਸਿਫ਼ਤ ਸਲਾਹ ਨਹੀਂ ਆਉਂਦੀ, ਕਦੇ ਤੁਸੀਂ ਉਨਮਨ ਨਹੀਂ ਹੁੰਦੇ, ਕਦੇ ਚਾਉ ਵਿਚ ਨਹੀਂ ਆਉਂਦੇ, ਕਦੇ ਭੈ ਵਿਚ ਨਹੀਂ ਜਾਂਦੇ, ਕਦੇ ਪਜਾਰ ਰੌ ਨਹੀਂ ਫਿਰਦੀ, ਕਦੇ ਵੈਰਾਗ ਦੀ ਰਮਜ਼ ਨਹੀਂ ਵੱਜਦੀ, ਕਦੇ ਵਲਵਲਾ ਨਹੀਂ ਉਠਦਾ, ਕਦੇ ਸ਼ੁਕਰ ਦਾ ਭਾਵ ਨਹੀਂ ਉਮਗਦਾ। ਫੇਰ ਤੁਸੀਂ ਲੱਗ ਕੇ ਜਪਦੇ ਵੀ ਨਹੀਂ। ਏਵੇਂ ਕਹਿ ਛੱਡਦੇ ਹੋ ਕਿ ਜਪਦੇ ਹਾਂ। ਬ੍ਰਾਹਮਣ ਰਾਜ! ਇਹ ਬੀ ਜ਼ਰੂਰੀ ਹੈ ਕਿ ਆਤਮਾ ਦਾ ਜੱਗਜਾਸੂ ਸਤਿਸੰਗ ਨੂੰ ਪ੍ਰਾਪਤ ਹੋਵੇ, ਅਰਥਾਤ ਨਾਮ ਜਪਣ ਵਾਲੇ ਜੀਉਂਦੇ ਦੀ ਸੁਹਬਤ ਕਰੇ। ਨਾਮੀ ਦਾ ਆਦਰਸ਼ ਅੰਦਰ ਲੈ ਕੇ ਨਾਮ ਜਪੇ ਤਾਂ ਫੇਰ ਜੀਉ ਉਠੇਗਾ, ਹਾਂ ਜਪਣਾ ਹੀ 'ਜਾਗ੍ਰਤ' ਨੂੰ ਲੈ ਆਏਗਾ।[1] ਤੁਸੀਂ ਮੁੱਢ ਵਿਚ 'ਸਾਂਈਂ ਦਾ ਸਰੂਪ', 'ਮਿਲਾਪ ਦਾ ਪ੍ਰਯੋਜਨ' ਕੋਈ ਧ੍ਰੁਵਾ ਨਹੀਂ ਬੰਨ੍ਹਦੇ ਤੇ ਨਾ ਹੀ ਜਪਦੇ ਹੋਏ ਵੇਖਦੇ ਹੋ ਕਿ ਕੀ ਬਣ ਰਿਹਾ ਹੈ। ਜਦ ਨਾਮ ਕੋਈ ਜਪੇਗਾ ਜ਼ਰੂਰ ਨਾਮੀ ਅੰਦਰ ਆਵੇਗਾ ਤੇ ਮਨ ਉਨਮਨ ਹੋਵੇਗਾ।

ਬ੍ਰਾਹਮਣ— ਜੀ ਮੇਰੀ ਨਿਸ਼ਾ ਹੋਈ ਹੈ।

ਗੁਰੂ ਜੀ— ਹੁਣ ਤੁਸੀਂ ਧਰਮਸਾਲ ਬਣਾਓ, ਉੱਥੇ ਸਤਿਸੰਗ ਦਾ ਸਰੰਜਾਮ ਕਰੋ।

ਬ੍ਰਾਹਮਣ— ਸਤਿ ਬਚਨ, ਹੋਰ ਕੁਛ ਆਗਜਾ?

ਗੁਰੂ ਜੀ— ਹੋਰ ਬਾਣੀ ਜੋ ਸਾਨੂੰ ਧੁਰੋਂ ਅਨੁਭਵ ਹੁੰਦੀ ਹੈ, ਤੁਸੀਂ ਲਿਖ ਲਓ, ਇਸ ਦਾ ਕੀਰਤਨ ਕਰਿਆ ਕਰੋ। ਬਾਣੀ ਦੀ ਕੀਰਤਨ ਨਾਲ ਮਨ ਸਿਫ਼ਤ ਸਲਾਹ ਦੇ ਘਰ ਜਾਵੇਗਾ।[2] ਯਾਦ ਰਖੋ:- ਉਹ ਦਿਲ ਮੁਰਦਾ

---

1. ਸੁਤੜੇ ਅਸੰਖ ਮਾਇਆ ਝੂਠੀ ਕਾਰਣੇ॥
   ਨਾਨਕ ਸੇ ਜਾਗੰਨਿ ਜਿ ਰਸਨਾ ਨਾਮੁ ਓਚਾਰਣੇ॥(ਸ:ਮ:5, ਪੰਨਾ-1425)
2. ਜਿਸ ਨੋ ਬਖਸੇ ਸਿਫਤਿ ਸਾਲਾਹ॥
   ਨਾਨਕ ਪਾਤਿਸਾਹੀ ਪਾਤਿਸਾਹੁ॥ (ਜਪੁਜੀ-25)

 

ਹੈ, ਜਿਸ ਵਿਚ ਸਿਫ਼ਤ ਸਲਾਹ ਦਾ ਰੁਮਕਾ ਨਹੀਂ ਫਿਰਦਾ। ਜ਼ਿਮੀਂ, ਅਸਮਾਨ, ਤਾਰੇ, ਚੰਦ, ਸੂਰਜ, ਪਾਣੀ, ਪੌਣ ਸਭ ਸਿਫ਼ਤ ਸਲਾਹ ਵਿਚ ਲੈ ਜਾਂਦੇ ਹਨ, ਜੇ ਇਹ ਨਾ ਲੈ ਜਾਣ ਤਦ ਮਨ ਮਰਿਆ ਜਾਣੋ। ਜੇ ਜੀਉਣਾ ਚਾਹੋ ਤਦ ਬਾਣੀ ਦਾ ਕੀਰਤਨ ਕਰੋ, ਮੋਇਆ ਮਨ ਸਿਫ਼ਤ ਸਲਾਹ ਦੇ ਘਰ ਆਕੇ ਜੀਵੇ। ਬਾਣੀ ਤੋਂ ਨਾਮ ਵਿਚ, ਨਾਮ ਤੋਂ ਬਾਣੀ ਵਿਚ ਖੇਲਦੇ 'ਜਾਗੇ ਮਨ' ਅੰਨਦ ਲੈਂਦੇ ਹਨ। ਦੇਖ ਬ੍ਰਾਹਮਣ ਰਾਜ! ਤੂੰ ਪੜ੍ਹਿਆ ਹੈਂ, ਪੜ੍ਹਿਆ ਹੁੱਜਤੀ ਬਹੁਤ ਹੁੰਦਾ ਹੈ, ਯਾਦ ਰੱਖ ਪਰਮੇਸ਼ੁਰ ਦੇ ਦੇਸ਼ ਗੱਲਾਂ ਤੇ ਹੁੱਜਤਾਂ ਨਾਲ ਨਹੀਂ ਜਾ ਹੁੰਦਾ। ਅਕਲ ਦੀਵਾ ਹੈ, ਚਾਨਣ ਹੈ, ਜੇ ਇਸ ਨੂੰ ਠੀਕ ਤਰ੍ਹਾਂ ਵਰਤੋ ਤਾਂ। ਇਸ ਨਾਲ ਸਾਹਿਬ ਦੀ ਸੇਵਾ ਕਰੀਦੀ ਹੈ। ਸੂਛ ਅਕਲ ਤੋਂ ਪ੍ਰਯੋਜਨ ਨੂੰ ਲੱਭਣ ਵਾਲੀ ਵਿੱਦਯਾ ਸਹਾਇਕ ਹਨ ਨਾਮ ਦਿਆਂ, ਹਾਂ, ਨਿਰੰਕਾਰ ਦੇ ਦੇਸ਼ ਨਾਮ ਅਭਯਾਸ ਦੀ ਕਰਨੀ ਨਾਲ ਜਾਈਦਾ ਹੈ। ਨਿਰੀ ਵਿੱਦਯਾ ਨਾਲ ਸਮਝ ਵਿਚ ਤਾਂ ਕੁਛ ਆ ਜਾਂਦਾ ਹੈ, ਪਰ ਧ੍ਯਾਨ ਮਾਯਾ ਤੋਂ ਨਹੀਂ ਉਠਦਾ। ਮਾਯਾ ਤੋਂ ਮਨ ਦਾ ਧ੍ਯਾਨ ਨਾਮ ਨਾਲ ਉਠਦਾ ਹੈ। ਨਾਮ ਨੇ ਹੀ ਗ੍ਯਾਨ ਵਿਚ ਯਾ ਅਨੁਭਵ ਵਿਚ ਲੈ ਜਾਣਾ ਹੈ। ਸਾਰੀਆਂ ਨੇਕੀਆਂ ਤੇ ਸਾਧਨਾਂ ਦੀ ਸਫ਼ਲਤਾ ਅਨੁਭਵ ਵਿਚ ਹੈ। ਜਾਹੁ ਤੈਨੂੰ ਨਾਮ ਦੀ ਬਖ਼ਸ਼ਿਸ਼ ਹੋਈ, ਜਪੁ ਅਰ ਵੱਸ, ਉਨਮਨ ਹੋ ਅਰ ਦੇਖ ਕਿ ਨਿਰੰਕਾਰ ਦਾ ਪ੍ਯਾਰ ਕੀ ਹੈ।

ਇਹ ਕਹਿੰਦਿਆਂ ਗੁਰੂ ਬਾਬੇ ਦਾ ਹੱਥ ਬ੍ਰਾਹਮਣ ਦੇ ਸਿਰ ਤੇ ਪਿਆ:-

**"ਕਰਿ ਹੁਕਮੁ ਮਸਤਕਿ ਹਥੁ ਧਰਿ**
**ਵਿਚਹੁ ਮਾਰਿ ਕਢੀਆ ਬੁਰਿਆਈਆ॥"**
**(ਆਸਾ ਵਾਰ-੪੭੩)**

ਬ੍ਰਾਹਮਣ ਦੇ ਸਿਰ ਨੂੰ ਚੱਕ੍ਰ ਆਕੇ 'ਕੜਕ' ਜੇਹੀ ਹੋਈ, ਮਾਨੋਂ ਕੋਈ ਛੌੜ ਕੱਟਿਆ ਗਿਆ। ਸਰੀਰ ਤੋਂ ਆਵਰਨ ਢਹਿ ਪਿਆ। ਜਾਗ ਆਈ, ਆਪ ਹਲਕਾ ਫੁੱਲ ਹੋ ਗਿਆ, ਸਰੀਰ ਦਾ ਭਾਰ ਮਾਨੋਂ ਹੈ ਹੀ ਨਹੀਂ, ਅੱਖਾਂ ਵਿਚ ਸਰੂਰ ਭਰ ਗਿਆ। ਲੂੰ ਲੂੰ ਵਿਚੋਂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਦੀ ਝਰਨਾਟ ਫਿਰ ਨਿਕਲੀ, ਮਨ ਆਪੇ ਤੋਂ ਉਚੇਰਾ ਹੋਕੇ 'ਦ੍ਰਿਸ਼ਟਾ ਰੰਗ' ਵਿਚ ਆ ਗਿਆ। ਤ੍ਰਾਟਕਾਂ ਨੇ ਮਾਯਾ ਲੀਨ ਕਰਕੇ ਪੱਟ ਛੱਡਿਆ ਸੀ,

ਅੱਜ ਡਿੱਠਾ ਕਿ ਗੁਰੂ ਬਾਬਾ ਜਦ 'ਨਾਮ' ਆਖਦਾ ਹੈ, ਤਦੋਂ ਕੀ ਆਖਦਾ ਹੈ, ਸਮਝੀਦਾ ਨਹੀਂ, ਪਰ ਐਉਂ ਬੁੱਝੀਦਾ ਹੈ ਤੇ ਪ੍ਰਤੀਤ ਕਰੀਦਾ ਹੈ। ਵਾਹ ਵਾਹ ਹੇ ਬ੍ਰਾਹਮਣ ਤੇਰੇ ਭਾਗ!

ਕੁਛ ਚਿਰ ਮਗਨ ਰਹਿਕੇ ਬ੍ਰਾਹਮਣ ਮੱਥਾ ਟੇਕਕੇ 'ਨਾਮ ਦਾਨ' ਲੈਕੇ, ਹਾਂ 'ਜੀਆ ਦਾਨ' ਲੈਕੇ ਦੁਖ ਦੇਣ ਦੇ ਬਦਲੇ ਅਮਰ ਸੁਖ ਲੈਕੇ ਨਗਰੀ ਨੂੰ ਚਲਾ ਗਿਆ ਤੇ ਉਹ ਮੌਜਾਂ ਦਾ ਸਾਂਈਂ ਸਮੁੰਦਰ ਕਿਨਾਰੇ ਹੀ ਵਿਚਰਦਾ ਰਿਹਾ। (ਗੁ:ਨਾ:ਚ:-1, ਅਧਿ:36-ਜਗਨ ਨਾਥ ਫੇਰੀ)

(ਖਾ. ਸ. 2-8-2007)



# 11. ਵਿੱਦਿਅਕ ਜਾਗ੍ਰਿਤੀ ਦੀ ਲੋੜ।

**ਸਿਕੰਦਰ** ਨੇ ਅਫ਼ਲਾਤੂਨ ਤੋਂ ਪੁਛਿਆ ਕਿ ਮਨੁਖ ਜਾਤੀ ਲਈ ਸਭ ਤੋਂ ਖਤਰਨਾਕ ਮਰਜ਼ ਕੇਹੜੀ ਹੈ? ਉੱਤਰ ਵਿਚ ਅਫ਼ਲਾਤੂਨ ਨੇ ਕਿਹਾ ਕਿ ਸਭ ਤੋਂ ਵਧੀਕ ਖਤਰਨਾਕ ਮਰਜ਼ ਉਹ ਹੈ ਕਿ ਜਿਸਦੀ ਹੋਂਦ ਦੀ ਖ਼ਬਰ ਨਾਂ ਹੋਵੇ ਤੇ ਖ਼ਬਰ ਹੋਣ ਤੇ ਪ੍ਰਵਾਹ ਨਾਂ ਕੀਤੀ ਜਾਏ।

ਸਿਕੰਦਰ ਨੇ ਪੁਛਿਆ ਕਿ ਉਹ ਕਿਸ ਤਰ੍ਹਾਂ? ਉੱਤਰ ਵਿਚ ਅਫ਼ਲਾਤੂਨ ਨੇ ਦਸਿਆ ਕਿ ਕਿੰਨੀ ਖਤਰਨਾਕ ਤੋਂ ਖਤਰਨਾਕ ਮਰਜ਼ ਕਿਉਂ ਨਾ ਹੋਵੇ ਉਸਦੀ ਹੋਂਦ ਦੀ ਖਬਰ ਹੋਣ ਤੇ ਹੀ ਜੇ ਕਦੀ ਵਾਹਿਗੁਰੂ ਦੇ ਭਰੋਸੇ ਤੇ ਨਿਯਮ ਪੂਰਬਕ ਇਲਾਜ ਸ਼ੁਰੂ ਕਰ ਦਿੱਤਾ ਜਾਏ, ਤਦ ਉਸਦੇ ਜੜ ਪਕੜਨ ਤੋਂ ਪਹਿਲਾਂ ਹੀ ਉਸਦਾ ਖੁਰਾ ਖੋਜ ਮਿਟਾਣ ਵਿਚ ਕਾਮਯਾਬ ਹੋ ਸਕਾਂਗੇ। ਪ੍ਰੰਤੂ ਮਰਜ਼ ਬੇਖਬਰੀ ਵਿਚ ਜੜ੍ਹ ਪਕੜ ਜਾਏਗੀ ਤੇ ਉਸਦੀ ਹੋਂਦ ਦੀ ਖਬਰ ਪਾਕੇ ਵੀ ਉਸਦੀ ਪ੍ਰਵਾਹ ਨਾ ਕੀਤੀ ਜਾਏਗੀ ਤਾਂ ਓਹ ਬੇਖਬਰੀ ਤੇ ਬੇਪ੍ਰਵਾਹੀ ਵਿਚ ਇੰਨੀ ਪ੍ਰਬਲ ਰੂਪ ਧਾਰਨ ਕਰ ਲਏਗੀ ਕਿ ਫਿਰ ਉਸਦੇ ਦੂਰ ਕਰਨ ਦੀ ਹਰ ਜ਼ਬਰਦਸਤ ਤੋਂ ਜ਼ਬਰਦਸਤ ਕੋਸ਼ਸ਼ ਵੀ ਨਾਕਾਮਯਾਬ ਰਹੇਗੀ ਤੇ ਅੰਤ ਮੌਤ ਹੋਵੇਗਾ।

ਆਪਣੇ ਕੌਮੀ ਇਤਿਹਾਸ ਵਲ ਨਿਗਾਹ ਮਾਰੋ, ਸਿਮਰਨ, ਪ੍ਰੇਮ, ਏਕਤਾ, ਮੈਤਰੀ ਤੇ ਸਹੋਦ੍ਰਤਾ ਲਈ ਅਸਾਂ ਜਨਮ ਲਿਆ, ਪ੍ਰੰਤੂ ਇਹ ਮਾਯਾਵੀ ਜਗਤ ਜਿਸਦੇ ਵਿਚ ਵੱਸਣ ਵਾਲਿਆਂ ਦੀ ਰਗ ਰਗ ਵਿਚ ਸ੍ਵਾਰਥ, ਖ਼ੁਦਗਰਜ਼ੀ, ਲਾਲਚ ਭਰਿਆ ਹੋਇਆ ਹੈ, ਇਹ ਸੰਸਾਰ ਜਿਸਦੇ ਵਸਨੀਕਾਂ ਦੀ ਨਸ ਨਸ ਵਿਚ ਈਰਖਾ, ਦਵੈਸ਼, ਖੁਦ ਪਸੰਦੀ ਤੇ ਹਉਮੈ ਘਰ ਕਰੀ ਬੈਠੀ ਸੀ

 

ਜਵਾਲਾ ਮੁਖੀ ਪਹਾੜ ਵਾਂਗ ਫੁਟ ਸਾਡੇ ਤੇ ਆ ਪਿਆ, ਜਿਨ੍ਹਾਂ ਵਿਚੋਂ ਅਸੀਂ ਕਲਗੀਧਰ ਦੇ ਝੰਡੇ ਹੇਠ ਆਏ, ਸਾਡੇ ਵੈਰੀ ਹੋ ਗਏ, ਪੜੋਸੀ ਦੁਸ਼ਮਨ ਬਣ ਗਏ। ਜਿਨ੍ਹਾਂ ਨੂੰ ਜੀਅ ਦਾਨ ਦੇਣ ਲਈ ਮੁਕਤੀ ਦਲ ਬਣਾਏ ਉਹ ਸਾਡੀ ਜਾਨ ਲੇਵਾ ਹੋ ਗਏ, ਜਿਨ੍ਹਾਂ ਦੀ ਰਖਜਾ ਲਈ ਤਲਵਾਰ ਚੁਕੀ ਸਾਡੇ ਸਿਰਾਂ ਦੇ ਯਾਚਕ ਬਣ ਬੈਠੇ, ਇਸ ਤਰਾਂ ਨਾਲ ਰਾਜਾ ਤੋਂ ਪ੍ਰਜਾ ਤਕ ਇਕੋ ਰੰਗ ਵਿਚ ਰੰਗੀ ਕ੍ਰੋਪਾਤਰ ਹੋ ਸਾਡੇ ਦਬਾਣ ਲਈ ਉੱਠ ਖੜੇ ਹੋਏ, ਸ੍ਰਿਸ਼ਟੀ ਦਾ ਜ਼ੱਰਰਾ ਜ਼ੱਰਰਾ ਵੈਰੀ ਹੋ ਗਿਆ।

ਸੰਸਾਰ ਭਰ ਦਾ ਇਤਿਹਾਸ ਵੇਖੋ ਉਹ ਰੋੜੇ ਜੋ ਸਿੱਖਾਂ ਦੇ ਰਸਤੇ ਵਿਚ ਅਟਕਾਏ ਗਏ, ਉਹ ਜਾਲ ਜੋ ਖਾਲਸੇ ਨੂੰ ਗਿਰਾਣ ਲਈ ਵਿਛਾਏ ਗਏ, ਉਹ ਕਸ਼ਟ ਜਿਨ੍ਹਾਂ ਦੀ ਰਚਨਾਂ ਕਲਗੀਧਰ ਦੇ ਦੁਲਾਰਿਆਂ ਲਈ ਰਚੀ ਗਈ, ਉਹ ਦੁਖ ਜੋ ਏਕਤਾ, ਪ੍ਰੇਮ ਤੇ ਸਹੋਦਰਤਾ ਦੇ ਪੁਤਲਿਆਂ ਲਈ ਈਜਾਦ ਕੀਤੇ ਗਏ, ਸੰਸਾਰ ਦੀ ਕਿਸੇ ਵੱਡੀ ਤੋਂ ਵੱਡੀ ਆਯੂ ਦੀ ਕੌਮ ਨੇ ਆਪਣੇ ਹਜ਼ਾਰਾਂ ਸਾਲਾਂ ਦੀ ਜ਼ਿੰਦਗੀ ਵਿਚ ਵੀ ਨਹੀਂ ਵੇਖੇ, ਸਿੱਖਾਂ ਨੂੰ ਉਂਗਲੀਆਂ ਤੇ ਗਿਣੇ ਜਾਣ ਵਾਲੇ ਤਿੰਨ ਚਾਰ ਸੌ ਸਾਲ ਦੀ ਜ਼ਿੰਦਗੀ ਵਿਚ ਵੇਖਣੇ ਪਏ। ਉਹ ਆਪਤਾਂ ਜਿਹਨਾਂ ਦੀ ਜ਼ਰਾ ਜ਼ਰਾ ਜਹੀ ਠੋਕਰ ਨਾਲ ਸਦੀਆਂ ਦੀਆਂ ਨਸਲਾਂ ਦੀਆਂ ਜਾਨਾਂ ਦੇ ਲਾਲੇ ਪੈ ਗਏ, ਉਹ ਹੋਸ਼ ਗੁੰਮ ਕਰਨ ਵਾਲੇ ਵਾਕਿਆਤ ਜਿਨ੍ਹਾਂ ਦੀ ਸ਼ਕਲ ਵੇਖਦਿਆਂ ਹੀ ਬੜੇ ਬੜੇ ਦਮਖਮ ਵਾਲੀਆਂ ਜਾਤੀਆਂ ਚਕਨਾਂ ਚੂਰ ਹੋ ਗਈਆਂ ਤੇ ਉਹ ਮੁਸ਼ਕਲਾਂ ਜਿਨ੍ਹਾਂ ਸੰਸਾਰ ਦੇ ਤਖਤੇ ਤੇ ਐਸ਼ਵਰਜ, ਤੇਜ ਪ੍ਰਤਾਪ ਦੇ ਨੁਕਤੇ ਤੋਂ ਬੇਮਿਸਲ ਕੌਮਾਂ ਦਾ ਨਾਮ ਲੇਵਾ ਤੇ ਪਾਣੀ ਦੇਵਾ ਤਕ ਨਾਂ ਛਡਿਆ ਇਕ ਵਾਰ ਹੀ ਸਾਡੇ ਤੇ ਆ ਪਈਆਂ, ਪ੍ਰੰਤੂ ਗੁਰੂ ਗੋਬਿੰਦ ਸਿੰਘ ਦਾ ਤਿਆਰ ਬਰਤਿਆਰ ਖਾਲਸਾ, ਕਲਗੀਆਂ ਵਾਲੇ ਦਾ ਹੁਸ਼ਿਆਰ ਤੇ ਬੇਦਾਰ ਰੈਹਣ ਵਾਲਾ ਖਾਲਸਾ ਹਰ ਇਕ ਦੇ ਸਾਮਣੇ ਛਾਤੀ ਡਾਹ ਕੇ ਖੜਾ ਹੋ ਗਿਆ। ਅਕਾਲ ਪੁਰਖ ਨੇ ਹਰ ਮੈਦਾਨ ਆਪਣੇ ਬਿਰਦ ਬਾਣੇ ਦੀ ਲਾਜ ਰੱਖੀ ਤੇ ਵਾਹਿਗੁਰੂ ਹਰ ਮੈਦਾਨ ਆਪਣੇ ਖਾਲਸੇ ਨੂੰ ਫਤੇ ਬਖਸ਼ੀ, ਜਿਸਤੋਂ ਅੱਖਾਂ ਦੀਆਂ ਤੀਰ ਰੂਪੀ ਮਿਜ਼ਗਾਂ ਵਿਚ ਨਿਗਹ ਦੀ ਤਰ੍ਹਾਂ, ਬੜੀ ਤੇਜ਼ ਕੱਟਣ ਵਾਲੇ ਤੇ ਚਬਾਣ ਵਾਲੇ ਦੰਦਾਂ ਵਿਚ ਜ਼ਬਾਨ ਵਾਂਗ ਸਲਾਮਤ ਰਹਿੰਦਾ ਹੋਇਆ ਸਾਰਿਆਂ ਦੀ ਰਾਹਨੁਮਾਈ ਕਰਦਾ ਰਿਹਾ।

 

ਖ਼ਾਲਸਾ ਸਲਤਨਤ ਵਿਚ ਡੋਗਰਿਆਂ ਦੇ ਕਦਮ ਰੱਖਣ ਦੇ ਦਿਨ ਤੋਂ ਸਾਡੇ ਵਿਚੋਂ ਸ਼ੁਭ ਗੁਣ ਇਕ ਇਕ ਕਰਕੇ ਜਾਣ ਲੱਗੇ ਤੇ ਸਾਡਾ ਕਦਮ ਪਸਤੀ ਵਲ ਫਿਲਸਣਾ ਸ਼ੁਰੂ ਹੋਇਆ।

ਸਿਖ ਕੌਮ ਅਜ ਬੜੀ ਨਾਜ਼ਕ ਹਾਲਤ ਵਿਚ ਦੀ ਲੰਘ ਰਹੀ ਹੈ, ਸਾਡੀ ਕੌਮੀਅਤ ਖਤਰੇ ਵਿਚ ਹੈ, ਧਰਮ ਖਤਰੇ ਵਿਚ ਹੈ, ਸੋਸ਼ੀਅਲ ਹਾਲਤ ਖ਼ਤਰੇ ਵਿਚ ਹੈ ਸੰਸਾਰਕ ਪੋਜ਼ੀਸ਼ਨ ਖਤਰੇ ਵਿਚ ਹੈ ਤੇ ਸਭ ਤੋਂ ਵਧੀਕ ਖ਼ਤਰਨਾਕ ਗੱਲ ਇਹ ਹੈ ਕਿ ਅਵਿਦਜਾ ਦੇ ਕਾਰਨ ਕੌਮ ਇਸ ਖ਼ਤਰਨਾਕ ਅਵਸਥਾ ਤੋਂ ਬੇਖਬਰ ਹੈ ਤੇ ਜੇ ਕੁਝ ਖ਼ਬਰ ਹੈ ਤਦ ਉਹ ਇਸ ਬੇਪ੍ਰਵਾਹੀ ਦੀ ਨਜ਼ਰ ਨਾਲ ਹੈ ਕਿ ਉਸਦੀ ਖ਼ਬਰ ਨਾਂ ਹੋਣ ਜਹੀ ਹੈ, ਜਿਸਤੋਂ ਕੌਮ ਦਾ ਭਵਿਸ਼ਤ ਭਾਰੀ ਨਾ ਉਮੈਦੀ, ਨਿਰਾਸਤਾ ਤੇ ਮਾਯੂਸੀ ਵਿਚ ਘਿਰਿਆ ਹੋਇਆ ਹੈ, ਇਸ ਤੋਂ ਖ਼ਿਆਲ ਨਹੀਂ, ਅੰਦਾਜ਼ਾ ਨਹੀਂ, ਅਨੁਮਾਨ ਨਹੀਂ, ਬਲਕੇ ਸੋਲਾਂ ਦੇ ਸੋਲਾਂ ਆਨੇ ਸੱਚ ਹੈ ਕਿ ਜੇ ਕਦੀ ਕੌਮ ਨੂੰ ਇਸ ਖ਼ਤਰਨਾਕ ਦਸ਼ਾ ਤੋਂ ਛੇਤੀ ਤੋਂ ਛੇਤੀ ਖ਼ਬਰਦਾਰ ਨਾ ਕੀਤਾ ਗਿਆ, ਤੇ ਖ਼ਬਰਦਾਰ ਕਰਕੇ ਬਚਾਓ ਦੇ ਸਾਧਨ ਨਾ ਸੋਚੇ ਗਏ ਤੇ ਸੋਚਕੇ ਓਹਨਾਂ ਨੂੰ ਅਮਲੀ ਸ਼ਕਲ ਵਿਚ ਨਾਂ ਆਂਦਾ ਗਿਆ, ਤਦ ਇਹ ਦੀਨ ਤੇ ਦੁਨੀ ਦਾ ਸਹਾਰਾ ਪੰਥ, ਇਹ ਅਕਾਲੀ ਪੰਥ ਕੌਮਾਂ ਦੀ ਘੋੜ ਦੌੜ ਵਿਚ ਆਪਣਾ ਆਪ ਗੁਆ ਬੈਠੇਗਾ।

ਸਿੱਖਾਂ ਦਾ ਬਚਾਓ ਇਸ ਗੱਲ ਵਿਚ ਤੇ ਕੇਵਲ ਇਸ ਗੱਲ ਵਿਚ ਹੈ ਕਿ ਸਿਖਾਂ ਨੂੰ ਸਹੀ ਅਰਥਾਂ ਵਿਚ "ਸਿੱਖ" 'ਸਿੱਖਣ ਵਾਲੇ' 'ਪੜ੍ਹਨਵਾਲੇ' 'ਵਿਦਿਆਰਥੀ' ਬਣਾਯਾ ਜਾਏ, ਵਿਦਜਾ ਨਾਲ ਓਹਨਾਂ ਨੂੰ ਆਪਣੇ ਰੋਗ ਤੋਂ ਆਗਾਹ ਕਰ ਦਿੱਤਾ ਜਾਏ ਤੇ ਇਹਨਾਂ ਦੇ ਸਾਹਮਣੇ ਆਪਣੇ ਓਹਨਾਂ ਬਜ਼ੁਰਗਾਂ, ਸੂਰਬੀਰਾਂ ਤੇ ਧਰਮ ਧੁਜਾਂ ਸ਼ਹੀਦਾਂ ਦੇ ਕਾਰਨਾਮੇ ਰੱਖੇ ਜਾਣ। ਜਿਨਾਂ ਨੇ ਕੌਮ ਦੀ ਆਨ, ਸ਼ਾਨ ਤੇ ਨਾਮ ਦੀ ਖਾਤਰ ਆਪਣਾ ਸਰਬੰਸ ਕੁਰਬਾਨ ਕਰ ਦਿੱਤਾ, ਓਹਨਾਂ ਦੇ ਸਾਹਮਣੇ ਭਾਈ ਤਾਰੂ ਸਿੰਘ, ਮਨੀ ਸਿੰਘ, ਸੁਬੇਗ ਸਿੰਘ, ਸਬਾਜ ਸਿੰਘ, ਦੀਪ ਸਿੰਘ, ਗੁਰਬਖਸ਼ ਸਿੰਘ, ਭਾਈ ਹਰ ਕੀਰਤ ਸਿੰਘ ਦੇ ਕਾਰਨਾਮੇਂ ਰੱਖੇ ਜਾਣ ਜੋ ਜੀਉਂਦੇ ਰਹੇ ਤਦ ਕੌਮ ਲਈ, ਜੇ ਮੋਏ ਤਦ ਕੌਮ ਲਈ। ਫਿਰ ਹੋ ਸਕਦਾ ਹੈ ਕਿ ਇਹਨਾਂ ਰੌਸ਼ਨ ਮੁਨਾਰਿਆਂ ਦੇ ਆਸਰੇ ਆਪਣੇ ਕੌਮੀ ਜਹਾਜ਼ ਨੂੰ ਮੁਖਾਲਫ ਹਵਾ ਦੇ ਥਪੇੜਿਆਂ, ਖਤਰਨਾਕ

ਪਹਾੜੀਆਂ ਦੀਆਂ ਟੱਕਰਾਂ ਤੇ ਪਾਣੀ ਦੇ ਤੂਫਾਨਾਂ ਤੋਂ ਬਚਾਕੇ ਸਲਾਮਤੀ ਦੇ ਕਨਾਰੇ ਤੇ ਲੈਜਾ ਸੱਕਣ।

ਇਸ ਵਾਸਤੇ ਹੁਣ ਜਦ ਕੇ ਅਵਿਦਜਾ ਦੇ ਕਾਰਨ ਕੌਮ ਦੀ ਹਾਲਤ ਭਾਰੀ ਖਿਚਾਖਿਚੀ ਵਿਚ ਹੈ, ਕੌਮ ਦੇ ਸੱਚੇ ਸਪੁਤ੍ਰਾਂ ਨੂੰ ਮੈਦਾਨ ਵਿਚ ਨਿਕਲਣਾ ਚਾਹੀਦਾ ਹੈ ਤੇ ਆਪਣੀ ਕੌਮ ਨੂੰ ਜਹਾਲਤ ਦੇ ਪੰਜੇ ਤੋਂ ਛੁਡਾਣ ਲਈ ਤਨ, ਮਨ ਤੇ ਧਨ ਦੀ ਕੁਰਬਾਨੀ ਕਰਨੀ ਚਾਹੀਦੀ ਹੈ।

ਜੇ ਕਦੀ ਤੁਸੀਂ ਸੰਸਾਰ ਵਿਚ ਰੁਸਵਾਈ ਤੇ ਸ਼ਰਮਿੰਦਗੀ ਦਾ ਜੀਵਨ ਬਤੀਤ ਕਰਨਾ ਨਹੀਂ ਚਾਹੁੰਦੇ, ਜੇ ਕਦੀ ਤੁਸੀਂ ਦੂਜੀਆਂ ਕੌਮਾਂ ਦੇ ਸਾਹਮਣੇ ਹਾਸੋ ਹੀਣਾ ਹੋ ਕੇ ਨਹੀਂ ਜੀਉਣਾ ਚਾਹੁੰਦੇ ਤੇ ਹਾਂ ਜੇ ਆਪਣੀ ਪਹਲੀ ਗੌਰਵਤਾ ਨਾਲ ਸੰਸਾਰ ਦੇ ਤਖਤੇ ਤੇ ਚਮਕਣਾ ਚਹੁੰਦੇ ਹੋ, ਤਦ ਆਪਣੇ ਪੂਰੇ ਬਲ ਨਾਲ ਕੌਮ ਨੂੰ ਵਿਦਿਆਵਾਨ ਕਰਨ ਦੇ ਇਸ ਸਾਂਝੇ ਕੰਮ ਨੂੰ ਕ਼ਾਮਯਾਬ ਕਰਨ ਲਈ ਆਪਣਾ ਸਾਰਾ ਜ਼ੋਰ ਲਗਾ ਦਿਓ।

(ਖਾ. ਸ. 20-9-2007)



# 12. ਸਿਮਰਨ ਵਿਚ ਰਸ।

(ਗੁਰਮੁਖ ਪਤਰ)

{ਜਾਪਦਾ ਹੈ ਕਿਸੇ ਨੇ ਪੁੱਛਿਆ ਹੈ ਕਿ ਸਿਮਰਨ ਵਿਚ ਸੁਆਦ ਨਹੀਂ ਆਉਂਦਾ, ਇਸ ਪੱਤ੍ਰ ਵਿਚ ਉਸਨੂੰ ਉਤਰ ਦਿੰਦੇ ਹਨ।}

-ਸੰਪਾਦਕ

**ਸੁਆਦ** ਨਹੀਂ ਆਂਵਦਾ ਤਾਂ ਗੁਰੂ ਜਾਣੇ ਜੋ ਸੁਆਦ ਨਹੀਂ ਦੇਂਦਾ। ਜ਼ਿਮੀਂਦਾਰ ਤਾਂ ਬੂਟੇ ਲਾ ਦਿੰਦਾ ਹੈ, ਰਸ ਚੰਦਰਮਾਂ ਦੀਆਂ ਕਿਰਨਾਂ ਪਾਂਦੀਆਂ ਹਨ, ਐਸੇ ਸਿਆਣੇ ਆਖਦੇ ਹਨ। ਬੰਦੇ ਦਾ ਧਰਮ ਭਜਨ ਕਰਨਾ ਹੈ ਅਰ ਦਰੁਸਤ ਸਤਜਾ ਨਾਲ ਸਤਿਸੰਗ ਦੇ ਆਸਰੇ। ਰਸ ਵਾਹਿਗੁਰੂ ਦੇ ਵੱਸ ਹੈ। ਸਾਡਾ ਅਜੇ ਰਸ ਦਾ ਹੱਕ ਕਿੱਥੇ ਹੈ? ਰਸ ਤਾਂ ਕਦੇ ਕਦੇ ਗੁਰੂ ਝਲਕਾਰਾ ਮਾਤਰ ਦੇ ਦੇਂਦਾ ਹੈ ਜੋ ਬੱਚੇ ਡੋਲ ਨਾ ਜਾਣ। ਅਜੇ ਤਾਂ ਜੁੱਧ ਹੈ। ਨਾਮ ਦੇ ਗੋਲੇ ਮਾਰਕੇ, ਮਾਇਆ ਦੇ, ਮੈਲ ਦੇ, ਗੁਬਾਰ ਦੇ, ਘਬਰਾ ਦੇ ਮੋਰਚੇ ਤੋੜਨੇ ਹਨ। ਦਬਾ ਦਬ ਗੋਲੇ ਬਰਸਦੇ ਰਹਿਣ ਤੇ ਵੈਰੀ ਦੇ ਕਿੰਗਰੇ ਢਹਿੰਦੇ ਰਹਿਣ।

ਜਪ ਕੀ ਤੇ ਰਸ ਕੀ? ਜੁੱਧ ਵਿਚ ਬੀਰ ਰਸ ਚਾਹੀਦਾ ਹੈ ਕਿ ਹਾਂ ਅਸਾਂ ਮਾਰਿਆ ਹੈ, ਜ਼ਰੂਰ ਫਤਹ ਪਾਣੀ ਹੈ। ਬਸ ਗੁਰੂ ਤੇ ਭਰੋਸਾ ਰੱਖ ਕੇ (ਸਿਮਰਨ ਦੀਆਂ) ਤੋਪਾਂ ਚਲਦੀਆਂ ਰਹਿਣ। ਫਤਹ ਪਾ ਕੇ ਫਿਰ, "ਰਾਮ ਰਾਜ" ਦੇ ਰਸ ਭੋਗਾਂਗੇ, ਸੇਵਾ ਕਰਿਆ ਕਰੋ, ਬਾਣੀ ਪੜਿਆ ਤੇ ਨਾਮ ਜਪਿਆ ਕਰੋ। ਸਮਾਂ ਪਾ ਕੇ ਸੁਖ ਹੋ ਜਾਂਦਾ ਹੈ। ਸਿਪਾਹੀ ਦਾ ਕੰਮ ਸਦਾ ਲੜਨਾ ਹੈ, ਪਿਆਰੇ ਜੀ!

ਅਸੀਂ ਨਾਮ ਸੁਆਦ ਆਸਰੇ ਜਪਦੇ ਹਾਂ। ਸੁਆਦ ਤਾਂ ਐਸੀ ਚੀਜ਼ ਹੈ ਜੋ ਜਾਣ ਬੁੱਝ ਕੇ ਪਾਪ ਕਰਵਾ ਦੇਂਦਾ ਹੈ। ਜੇਕਰ ਪਾਪ ਵਿਚ ਰਸ ਨਾ ਹੁੰਦਾ ਤਾਂ ਪਾਪ ਕੌਣ ਕਰਦਾ? ਇਸੇ ਤਰ੍ਹਾਂ ਨਾਮ ਦੇ ਆਦਿ ਵਿਚ ਜੇ ਰਸ ਹੁੰਦਾ ਤਾਂ ਕੌਣ ਨਾ ਜਪਦਾ? ਪਰ ਇਹ ਤਾਂ "ਸਿਲਾ ਆਲੂਣੀ ਚੱਟਣੀ ਤੁਲਿ ਨ ਲਖ ਅਮਿਅ ਰਸ ਇਖੀ"। (ਵਾ:ਭਾ:ਗੁ:-28/1)

ਇਹ ਜਿਹੜਾ ਅਲੂਣੀ ਸਿਲਾ ਦੇ ਚੱਟਣ ਦਾ ਸਬਰ ਹੈ, ਹਿੰਮਤ ਨਾਲ, ਕਸੀਸ ਵੱਟਣ ਨਾਲ ਸਫਲ ਹੋ ਸਕਦਾ ਹੈ। ਜੇ ਰਸ ਮਿਲ ਗਿਆ ਤੇ ਨਾਮ ਜਪ ਲਿਆ ਤਾਂ ਕਿਹੜੀ ਵਡੀ ਗਲ ਹੋਈ? ਜਦੋਂ ਰਸ ਟੁੱਟੇ ਤਦੋਂ ਜਪੋ, ਕਸੀਸ ਵੱਟ ਕੇ ਜਪੋ, ਸਾਵਧਾਨ ਹੋ ਕੇ ਜਪੋ। ਤਦੋਂ ਸਰੀਰ ਵਿਚ ਗੁਬਾਰ ਹੁੰਦਾ ਹੈ। ਇਸ ਗੁਬਾਰ ਨਾਲ ਨਾਮ ਦਾ ਜੁੱਧ ਹੁੰਦਾ ਹੈ। ਜੁੱਧ ਵਿਚ ਸੁਖ ਕਿੱਥੇ?

ਇਹ ਦੁਗਾੜੇ ਠਕੂ ਨਾਮ ਅਸਲ ਕਲਿਆਣ ਕਰਤਾ ਹੈ। ਜੁੱਧ ਵਿਚ ਸਾਵਧਾਨ ਤੇ ਇਕਾਗਰ ਹੋ ਕੇ ਗੋਲਾ ਬਾਰੀ ਕਰੀਦੀ ਹੈ। ਹਰ ਸੁਆਸ ਵਿਚ ਨਾਮ ਦਾ ਫਾਇਰ ਕੀਤਿਆਂ ਗੜ੍ਹਾ ਗੜ ਵੈਰੀ ਦੇ ਕਿੰਗਰੇ ਢਹਿੰਦੇ ਹਨ। ਮੋਰਚੇ ਬਾਦ ਮੋਰਚਾ ਫਤਹ ਹੁੰਦਾ ਹੈ, ਹੱਤਾ ਕਿ ਕਿਲ੍ਹਾ ਸਰ ਹੋ ਜਾਂਦਾ ਹੈ। ਫੇਰ ਰਸ ਆ ਜਾਂਦਾ ਹੈ ਤੇ ਫਿਰ ਰਸ ਆਪੇ ਨਾਮ ਜਪਾਈ ਜਾਂਦਾ ਹੈ। ਇਹ ਨਾਮ ਜਪਣਾ ਕਠਨ ਹੈ ਪਰ ਇਹੀ ਹੈ ਜੋ ਰਸ ਵਾਲੇ ਨਾਮ ਵਿਚ ਲੈ ਜਾਂਦਾ ਹੈ। ਇਸ ਵਿਚ ਫਤਹ ਦਾ ਨੁਕਤਾ ਇਕ ਹੈ ਕਿ ਜਪੀ ਜਾਵੋ ਤੇ ਪਰਵਾਹ ਨਾ ਕਰੋ। ਜੋ ਸੋਚ ਨੇੜੇ ਆਵੇ ਵਗਾਹ ਮਾਰੋ ਤੇ ਜੀਭ ਨੂੰ ਖਲੋਣ ਨਾ ਦੇਵੋ। ਨਾਮ ਅਸਲ ਕਲਜਾਨ ਕਰਤਾ ਹੈ। ਸਾਨੂੰ ਚਾਰ ਕੁ ਦਿਨ ਰਸ ਆ ਕੇ ਜੇ ਫੇਰ ਗੁਬਾਰ ਪਵੇ ਤਾਂ ਅਸੀਂ ਉਸੇ ਰਸ ਦੇ ਇਸ਼ਕ ਵਿਚ ਬਾਵਰੇ ਹੋ ਜਾਂਦੇ ਹਾਂ, ਤੇ ਨਹੀਂ ਸਮਝਦੇ ਕਿ ਸਾਡੀ ਸੁਸਤੀ ਤੇ ਘਬਰਾ ਵੈਰੀ ਨੂੰ ਬਲ ਦੇ ਰਿਹਾ ਹੈ। ਕਸੀਸ ਵੱਟ ਕੇ, ਸੁਆਦ ਤੋਂ ਬੇ-ਪ੍ਰਵਾਹ ਹੋ ਕੇ ਮੋਰਚਾ ਗੱਡ ਦਿੱਤਾ ਜਾਵੇ ਜਦ ਤਕ ਕਿ ਫਤਹ ਨਾ ਹੋ ਜਾਵੇ। ਪਤਾ ਨਹੀ ਕਿ ਮੈਂ ਠੀਕ ਹਾਂ ਕਿ ਨਹੀਂ, ਪਰ ਗਲ ਇਹ ਡਾਢੀ ਸੋਚ ਨਾਲ ਸਮਝ ਲੈਣੀ ਚਾਹੀਦੀ ਹੈ।

ਜੇ ਪਹਾੜ ਸੈਰ ਕਰਨ ਜਾਓ ਤਾਂ ਵਾਹਿਗੁਰੂ ਘਰ ਨਾ ਛਡ ਜਾਣਾ। ਸਾਵਧਾਨ ਰਹਿਕੇ ਜਪਣਾ। ਕਿਸੇ ਕੁਸੰਗੀ ਸਰੀਰ ਨਾਲ ਦਿਲੀ ਪਿਆਰ

ਨ ਕਰਨਾ, ਅਰਥਾਤ ਮਨ ਨੂੰ ਐਸੇ ਲੋਕਾਂ ਦੇ ਆਉਣ ਤੇ ਇਕ ਤਾਕੀਦ ਕਰਨੀ।

ਕਿਸੇ ਦੀ ਬਾਤਬ ਮੈਂ ਕੀ ਕਹਾਂ, ਹਰੇਕ ਨੂੰ ਆਪਣਾ ਫਿਕਰ ਕਰਨਾ ਚਾਹੀਦਾ ਹੈ। ਮੁਦਈ ਸੁਸਤ ਤੇ ਗਵਾਹ ਚੁਸਤ ਨਾਲ ਕੀ ਬਣੇ? ਹਠ ਕਰਨ ਤੇ ਜੋ ਭਾਰ ਸਹੇੜ ਲਿਆ ਨੇ ਸੋ ਧੋਕੇ ਕੱਢਣਾ, 'ਬਿਨੁ ਬੈਰਾਗ ਨ ਛੂਟਸਿ ਮਾਇਆ॥' ਨਾਲੇ ਚੌਧਰੀ ਬਣੇ, ਨਾਲੇ ਪਾਪੂਲਰ ਹੋਣ ਦਾ ਸ਼ੌਕ ਅੰਦਰ ਵਸੇ ਫੇਰ ਚਾਹੇ ਕਿ ਧਰਮ ਵਿਚ ਭੀ ਸੁਆਦ ਪਿਆ ਆਵੇ (ਇਹ ਔਖੀ ਖੇਡ ਹੈ)। ਉਪਰ ਮੈਂ ਜੋ ਕਹਿਆ ਹੈ ਹਠ ਕਰਕੇ ਬਾਣੀ ਪੜੋ। ਕੁਝ ਆਪਣੇ ਅੰਦਰ ਨਜ਼ਰ ਵੱਜੇ ਕਿ ਮੈਲ ਕਿੱਥੇ ਪਈ ਹੈ। ਉਸ ਨੂੰ ਕੱਢਿਆ ਜਾਵੇ। ਆਪ ਹਿੰਮਤ ਕਰਨੀ ਚਾਹੀਦੀ ਹੈ। ਮਦਦ ਉਸਨੂੰ ਕਾਰਗਰ ਹੈ ਜੋ ਆਪ ਹਿੰਮਤ ਕਰਦਾ ਹੈ ਤੇ ਜੇ ਕੋਈ ਹਿੰਮਤ ਹੀ ਨਾ ਕਰੇ ਤੇ ਲੰਮਾ ਹੀ ਪਿਆ ਰਹੇ ਤਦ ਮਦਦ ਕੀ ਸਵਾਰੇਗੀ। ਸਿਵਾਏ ਮਦਦਗਾਰ ਦੇ ਮੋਢੇ ਥਕਾਣ ਦੇ। ਪਰ ਯਤਨ ਦਾ ਮਾਦਾ ਵਧਾਓ, ਨਹੀਂ ਤਾਂ ਤੁਸੀਂ ਮਦਦ ਕਰਦੇ ਹੁੱਟ ਜਾਇਆ ਕਰੋਗੇ।

"Tell them how to stand on their own legs, Don't supply them with motor-machines."

ਇਹ ਮਦਦ ਨਹੀਂ ਸਗੋਂ ਘਾਟਾ ਹੈ। ਜਿਵੇਂ ਮਾਪੇ ਬੱਚੇ ਨੂੰ ਖੜੋਣਾ, ਤੁਰਨਾ ਆਪ ਸਿਖਾਂਦੇ ਹਨ, ਠੀਕ ਉੱਕਰ ਗੁਰਮੁਖ ਕਰਦੇ ਹਨ। ਸਦਾ ਕੁੱਛੜ ਚੁੱਕਣ ਨਾਲ ਲੱਤਾਂ ਨਿਰਬਲ ਹੋ ਜਾਣਗੀਆਂ, ਹੋਰ ਹਿੰਮਤ, ਹੋਰ ਪਾਠ, ਹੋਰ ਸੇਵਾ, ਹੋਰ ਵੈਰਾਗ ਕਰੋ।

**"ਹਮ ਖ਼ੁਦਾ ਖ਼ਾਹੀ ਓ ਹਮ ਦੁਨੀਆਏ ਦੂੰ।**
**ਈਂ ਖਿਆਲ ਅਸਤੋ ਮੁਹਾਲ ਅਸਤੇ ਜਨੂੰ।"**
**ਤਦ "ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ॥"**
(ਪੰਨਾ-੨੨)

ਖਟੀ ਭਾਂਵੇਂ ਘੱਟ ਹੋਵੇ ਪਰ ਘਾਟਾ ਨਾ ਪਵੇ। ਐਦਾਂ:-

**"ਲੱਗਾ ਰਹੇਂ ਤਾਂ ਲਗਾ ਰਹੁ ਹਰਦਮ ਕਦੀ ਨ ਡੋਲ।**
**ਲਗਾ ਰਹੇਂ ਤਾਂ ਲੱਖ ਦਾ ਹਟੇਂ ਤਾਂ ਕੌਡੀ ਮੋਲ"।**

ਆਪਣੇ ਸੰਗੀਆਂ ਨੂੰ ਵੀ, ਨਾਲ ਨਾਲ ਲਿਫਟ (ਹੱਲਾ ਸ਼ੇਰੀ) ਦੇਈ ਚਲਣੀ ਚਾਹੀਦੀ ਹੈ। ਗ੍ਰਿਹਸਤ ਦਾ ਧਰਮ ਹੈ ਪਰਸਪਰ ਸਹਾਇਤਾ।

**"ਗੁਰੂ ਗੁਰੂ ਗੁਰੁ ਕਰਿ ਮਨ ਮੋਰ॥**
**ਗੁਰੂ ਬਿਨਾ ਮੈਂ ਨਾਹੀ ਹੋਰ।"**
(ਗੌ:ਮ:੫, ਪੰਨਾ-੮੬੪)

(ਖਾ. ਸ. 3-4-2008)



 

## 13. ਇਤਿਹਾਸ ਕੀ ਕਹਿੰਦਾ ਹੈ?

(ੳ) ਓਹ ਅਨਯਮਤੀ ਜੋ ਸਿੱਖ ਧਰਮ ਦੀਆਂ ਸੂਰਜ ਵਤ ਰੌਸ਼ਨ ਸਦਾਕਤਾਂ ਵੇਖ ਇੱਧਰ ਰਜੂਅ ਰਖਦੇ ਹਨ,

(ਅ) ਓਹ ਅਸਿੱਖ ਜੋ:

**"ਨਾਨਕ ਬਧਾ ਘਰੁ ਤਹਾ ਜਿਥੈ ਮਿਰਤੁ ਨਾ ਜਨਮੁ ਜਰਾ॥"**

(ਸਿਰੀ:ਮ:੫, ਪੰਨਾ-੪੪)

ਦੀ ਖੁਸ਼ਖਬਰੀ ਸੁਣ ਸਿੱਖ ਬਣਨ ਦਾ ਚਾਉ ਰੱਖਣ,

(ੲ) ਉਹ ਬਦੰਸ਼ੀ ਜੋ:

**"ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ**
**ਫਿਰਿ ਲੇਖਾ ਮੂਲਿ ਨ ਲਇਆ॥"**

(ਸੋ:ਮ:੫, ਪੰਨਾ-੬੧੨)

ਬੁਸ਼ਾਰਤ ਤੋਂ ਸਿੱਖੀ ਦੇ ਝੰਡੇ ਹੇਠ ਜੀਉਣਾ ਚਾਹੁਣ,

(ਸ) ਉਹ ਗਉਰ ਅਛੂਤ ਜਾਤਾਂ ਦੇ ਆਦਮੀ ਜੋ:-

**"ਜੋ ਸਰਣਿ ਆਵੈ ਤਿਸੁ ਕੰਠਿ ਲਾਵੈ॥"**

(ਬਿਹਾ:ਮ:੫, ਪੰਨਾ-੫੪੪)

ਦੀ ਸੱਦ ਸੁਣ ਸ੍ਰੀ ਗੁਰੂ ਕਲਗੀਧਰ ਜੀ ਦਾ ਅਮਰ ਪੁਤ੍ਰ ਹੋਣਾ ਚਾਹੁਣ,

(ਹ) ਓਹ ਮੌਤ ਦੇ ਤਰਾਸ (ਡਰ) ਤੋਂ ਭੈ ਭੀਤ ਹੋਏ ਜੀਵ ਜੋ:-

**"ਨਾਨਕ ਸਤਿਗੁਰਿ ਭੇਟੀਐ ਪੂਰੀ ਹੋਵੈ ਜੁਗਤਿ।**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤ।"**

(ਗੂ: ਵਾਰ, ਪੰਨਾ-੫੨੨)

ਦੀ ਸੋ ਸੁਣ ਗੁਰੂ ਦੇ ਹੋ ਜਾਣਾ ਚਾਹੁਣ, ਉਹਨਾਂ ਦੀ ਇਸ ਅਕਾਂਖਯਾ ਦਾ ਉੱਤਰ ਸਿਖਾਂ ਵਲੋਂ ਕੀ ਹੋਣਾ ਚਾਹੀਦਾ ਹੈ? ਉਹਨਾਂ ਦੇ ਨਾਲ ਸਿੱਖ ਸੰਗਤ ਦਾ ਵਰਤਾਉ ਕਿਹੋ ਜਿਹਾ ਹੋਣਾ ਚਾਹੀਦਾ ਹੈ? ਤੇ ਉਹਨਾਂ ਦੇ ਨਾਲ ਪੰਗਤ ਵਿਚ ਸਿੱਖਾਂ ਨੂੰ ਕਿਸ ਤਰ੍ਹਾਂ ਦਾ ਸਲੂਕ ਕਰਨਾ ਚਾਹੀਦਾ ਹੈ?

ਜੋ ਆਦਮੀ ਆਪਣੇ ਆਪਣੇ ਆਪ ਨੂੰ ਸਿੱਖ ਕਹਾਉਂਦਾ ਹੈ, ਉਸ ਲਈ:-

**'ਗੁਰਿ ਕਹਿਆ ਸਾ ਕਾਰ ਕਮਾਵਹੁ।'** (832) ਫਰਜ਼ ਹੈ। ਉਹ ਕਾਰ ਗੁਰੂ ਨੇ ਆਪ ਕੀਤੀ ਹੈ ਜਾਂ ਨਹੀਂ, ਜੇ ਕੀਤੀ ਹੈ ਤਦ ਕਿੱਥੇ ਕੀਤੀ ਹੈ, ਕਦ ਕੀਤੀ ਹੈ? ਆਦਿਕ ਪ੍ਰਸ਼ਨ ਕਰਨ ਦੀ ਉਸ ਲਈ ਗੁੰਜਾਇਸ਼ ਨਹੀਂ, ਹੀਲ, ਹੁੱਜਤ, ਚੂੰ, ਚਰਾਂ ਕਰਨ ਦੀ ਉਸ ਵਾਸਤੇ ਥਾਂ ਨਹੀਂ, ਗੁਰੂ ਦਾ ਹੁਕਮ ਜਾਣ ਉਸਨੂੰ ਵਰਤੋਂ ਵਿਚ ਲਿਆਉਣਾ ਉਸਦਾ ਧਰਮ ਹੈ, ਉਸਦੇ ਕਰਨ ਜੋਗ ਕੰਮ ਹੈ।

ਹਾਂ ਜੇ ਉਹ ਸੋਚਣਾ ਚਾਹੇ ਤਦ ਸੋਚ ਸਕਦਾ ਹੈ ਕਿ ਉਹ ਇਸ ਕਾਰ ਨੂੰ ਕਿਸ ਤਰ੍ਹਾਂ ਕਾਮਯਾਬੀ ਨਾਲ ਕਰ ਸਕਦਾ ਹੈ ਤੇ ਬਸ।

ਪ੍ਰੰਤੂ ਇਹ ਭੀ ਸੱਚ ਹੈ ਕਿ ਗੁਰਬਾਣੀ ਦਾ ਆਸ਼ਾ ਸਮਝਣ ਵਿਚ ਗੁਰ ਇਤਹਾਸ ਇਕ ਤਰ੍ਹਾਂ ਦਾ ਟੀਕਾ ਤੇ ਤਫਸੀਰ (explanation) ਦਾ ਕੰਮ ਦੇਂਦਾ ਹੈ, ਇਸ ਵਾਸਤੇ ਜੇ ਕੋਈ ਵਯਕਤੀ ਈਮਾਨਦਾਰੀ ਨਾਲ ਮਲੂਮ ਕਰਨਾ ਚਾਹੇ ਕਿ ਇਨ੍ਹਾਂ ਪ੍ਰਸ਼ਨਾਂ ਬਾਬਤ ਗੁਰ ਇਤਿਹਾਸ ਕੀ ਕੈਂਹਦਾ ਹੈ ਤਦ ਉਸਨੂੰ ਆਦਿ ਪਾਤਸ਼ਾਹੀ ਦੀ ਜਨਮਸਾਖੀ ਭਾਈ ਬਾਲੇ ਵਾਲੀ ਵੇਖਣ ਤੋਂ ਪਤਾ ਲਗੇਗਾ ਕਿ ਗੁਰੂ ਨਾਨਕ ਸਾਹਿਬ ਨੇ ਆਪਣੇ ਸਫ਼ਰ ਵਿਚ ਉਸ ਵੇਲੇ ਦੇ ਹਿੰਦ ਦੇ ਮਸ਼ਹੂਰ ਹਿੰਦੂ ਤੇ ਇਸਲਾਮ ਦੋਹਾਂ ਮਜ਼ਹਬਾਂ ਵਿਚੋਂ ਇਕ ਇਕ ਆਦਮੀ ਭਾਈ ਬਾਲਾ ਤੇ ਮਰਦਾਨੇ ਨੂੰ ਆਪਣੇ ਸੰਗ ਰਖਯਾ, ਅਗਰ ਆਪ ਹਿੰਦੂਆਂ ਦੇ ਕਾਂਸ਼ੀ, ਜਗਨ ਨਾਥ, ਪ੍ਰਯਾਗ ਆਦਿ ਤੀਰਥਾਂ ਤੇ ਗਏ, ਤਦ ਦੂਜੇ ਪਾਸੇ ਉਹ ਮੁਸਲਮਾਨਾਂ ਦੇ ਮਕੇ, ਮਦੀਨੇ, ਈਸਾਈਆਂ ਤੇ ਬੋਧੀਆਂ ਦੇ ਲਾਸਾਂ ਆਦਿਕ ਸ਼ੈਹਰਾਂ ਵਿਚ ਅਪੜ ਸਿੰਘ-ਨਾਦ ਵਜਾਇਆ।

ਸੋਚਣ ਦੀ ਗਲ ਹੈ ਕਿ ਜੇ ਕਦੀ ਗੁਰੂ ਨਾਨਕ ਸਾਹਿਬ ਆਪਣੇ ਧਰਮ ਨੂੰ ਕੇਵਲ ਹਿੰਦ ਲਈ, ਨਹੀਂ ਉਸ ਵਿਚੋਂ ਵੀ ਕੇਵਲ ਹਿੰਦੂਆਂ ਲਈ, ਨਹੀਂ ਨਹੀਂ ਉਸ ਵਿਚੋਂ ਵੀ ਕੇਵਲ ਬ੍ਰਾਹਮਣ, ਛਤ੍ਰੀ ਤੇ ਵੈਸ਼ਾਂ ਲਈ ਹੀ

ਸਮਝਦੇ ਤਦ ਉਹਨਾਂ ਨੂੰ ਮਕੇ, ਮਦੀਨੇ ਦੇ ਬਿਖੜੇਰ ਸਤੇ, ਬਗਦਾਦ ਆਦਿਕ ਦੇ ਦੂਰ ਦਰਾਜ਼ ਦੇ ਸਫਰ ਤੇ ਲਾਸਾਂ ਆਦਿਕ ਦੇ ਪੁਰ ਖੇਤਰ ਦੇਸ਼ਾਂਟਨ ਕਰਨ ਦੀ ਕੀ ਲੋੜ ਸੀ? ਕੀ ਗੁਰੂ ਸਾਹਿਬਾਨ ਦਾ ਉਕਤ ਅਸਥਾਨਾਂ ਤੇ ਜਾਣਾ ਤੇ ਉਥੋਂ ਦੀ ਆਮ ਜਨਤਾ ਤੇ ਪ੍ਰਧਾਨ ਕਰਮਚਾਰੀਆਂ ਨੂੰ ਸਤ ਦਾ ਉਪਦੇਸ਼ ਸੁਨਾਣਾ ਇਸ ਗਲ ਦਾ ਸਬੂਤ ਨਹੀਂ ਹੈ ਕਿ ਗੁਰੂ ਨਾਨਕ ਸਾਹਿਬ ਆਪਣੇ ਮਤ ਨੂੰ ਪ੍ਰਾਣੀ ਮਾਤਰ ਦੇ ਲਈ ਇਕੋ ਜਿਹਾ ਸਮਝਦੇ ਸੀ? ਤੇ ਉਹਨਾਂ ਆਪਣੇ ਇਸ ਬਚਨ:-

**"ਸਭੇ ਸਾਂਝੀਵਾਲ ਸਦਾਇਨਿ**
**ਤੂੰ ਕਿਸੈ ਨਾ ਦਿਸਹਿ ਬਾਹਰਾ ਜੀਓ॥"**
(ਮਾਝ:ਮ:੫, ਪੰਨਾ-੯੭)

ਨੂੰ ਸਿਖੀ ਦਾ ਵਰਤੋਂ ਵਿਚ ਆਉਣ ਵਾਲਾ ਅਸੂਲ ਹੋਣਾ ਚਾਹੀਦਾ ਹੈ ਦਸ ਕੇ ਖੁਦ ਦੇਸ਼ ਦੇਸ਼ਾਂਤਰਾਂ ਦੇ ਮਤ ਮਤਾਂਤਰਾਂ ਵਿਚ ਰਟਨ ਕਰਕੇ ਅਮਲੀ ਵਰਤੋਂ ਕਰ ਦਸੀ।

ਸ੍ਰੀ ਗੁਰੂ ਅਮਰਦਾਸ ਜੀ ਪਾਸ ਪ੍ਰਿਥੀ ਮਲ ਤੇ ਤੁਲਸਾ ਆਏ, ਉਹਨਾਂ ਜਾਤਿ ਅਭਿਮਾਨ ਦੀਆਂ ਬਹੁਤ ਸਾਰੀਆਂ ਗੱਲਾਂ ਕਹੀਆਂ।

**ਸ੍ਰੀ ਗੁਰ ਅਮਰ ਭਨਜੋ ਸੁਨ ਸੋਇ।**
**"ਜਾਤ ਪਾਤਿ ਗੁਰੁ ਕੀ ਨਹਿੰ ਕੋਇ।**
**ਉਪਜਹਿੰ ਜੇ ਸ਼ਰੀਰ ਜਗ ਮਾਹੀਂ।**
**ਇਨ ਦੀ ਜਾਤਿ ਸਾਚ ਸੋ ਨਾਹੀਂ।**
**ਬਿਨਸ ਜਾਤ ਇਹ ਜਰਜਰਿ ਹੋਇ।**
**ਅਗੈ ਜਾਤਿ ਜਾਤ ਨਹਿ ਕੋਇ।**
**'ਆਗੇ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ"**
**ਜਿਨ ਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ'॥**
**ਇਮ ਸ੍ਰੀ ਨਾਨਕ ਬਾਕ ਉਚਾਰਾ।**
**ਆਗੇ ਜਾਤਿ ਨ ਜੋਰ ਸਿਧਾਰਾ**
**ਉਪਜੈ ਤਨ ਇਤਹੀਂ ਬਿਨਸੰਤੇ।**
**ਆਗੇ ਸੰਗ ਨ ਕਿਸੇ ਚਲੰਤੇ।**

**ਸਿਮਰਜੋ ਜਿਨ ਸਤਨਾਮ ਸਦੀਵਾ।**
**ਸਿੱਖਨ ਸੇਵ ਕਰੀ ਮਨ ਨੀਵਾਂ।**
**ਤਿਨ ਕੀ ਪਤ ਲੇਖੇ ਪਰ ਜਾਇ।**
**ਜਾਤਿ ਕੁਜਾਤਿ ਨ ਪਰਖਹਿ ਕਾਇ॥**
(ਗੁਰ ਪ੍ਰਤਾਪ ਸੂਰਯ ਰਾ: ੧ ਅ: ੪੦)

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਭਾਈ ਢੇਸੀ ਤੇ ਭਾਈ ਜੋਧਾ ਆਏ, ਉਹਨਾਂ ਬੇਨਤੀ ਕੀਤੀ ਕਿ ਸਾਨੂੰ ਹਿੰਦੂ ਤੰਗ ਕਰਦੇ ਹਨ ਤੇ ਕਹਿੰਦੇ ਹਨ ਕਿ ਤੁਹਾਡੇ ਗੁਰਾਂ ਨੇ-

**ਪੰਥ ਨਵੀਨ ਪ੍ਰਕਾਸ਼ਨ ਕਰਯੋ।**
**ਭੇਦ ਬਰਨ ਜਾਤੀ ਪਰ ਹਰਯੋ।**
**ਚਤੁਰ ਵਰਨ ਏਕ ਦੇਗ ਅਹਾਰਾ।**
**ਇਕ ਸਮ ਸੇਵਹ ਧਰਉਰ ਪਜਾਰਾ।**
(ਗੁਰ ਪ੍ਰਤਾਪ ਸੂਰਯ ਰਾਸ ੧, ਅਧ: ੪੩)

ਤੇ ਇਹਨਾਂ ਨੇ ਅਕਬਰ ਪਾਸ ਜਾਕੇ ਸ੍ਰੀ ਗੁਰੂ ਰਾਮਦਾਸ ਜੀ ਦੀ ਬਾਬਤ ਸ਼ਕਾਇਤ ਕੀਤੀ ਹੈ ਕਿ ਇਹਨਾਂ ਨੇ:-

**ਚਤੁਰ ਬਰਨ ਕੋ ਇਕ ਮਤ ਕਰਯੋ।**

...... ... ...
**ਇਕ ਥਲ ਭੋਜਨ ਸਭ ਕੋ ਖਈ।**
**ਸ਼ੰਕਰ ਬਰਨੇ ਪ੍ਰਜਾ ਅਬ ਭਈ।**
(ਗੁਰ ਪ੍ਰਤਾਪ ਸੂਰਯ, ਰਾ:੧ ਅ: ੪੩)

ਫਿਰ ਇਸੇ ਗ੍ਰੰਥ ਦੇ ਵਿਚ ਗੁਰੂ ਸਾਹਬ ਦੀ ਜ਼ਬਾਨੀ ਬਿਸ਼ੰਭਰ ਨੂੰ ਉਪਦੇਸ਼ ਇਸ ਪ੍ਰਕਾਰ ਲਿਖਿਆ ਹੈ:-

**ਬਡੇ ਲਘੁ ਕੋ ਭੇਦ ਨਹਿ ਸਿਖਜਾ**
**ਲੇਵੈ ਸਿੱਖਰ ਬਰਨ ਜਾਤਿ ਕੋ ਦੂਰ**
**ਧਰ ਐਸੋ ਸਿਖ ਸੁ ਲਿਖ।**
(ਰੁਤਿ ੫, ਅ:੭੧੫)

 

1758 ਬਿਕਰਮੀ ਨੂੰ ਭਾਈ ਰਾਮ ਸਿੰਘ ਜ਼ਖਮੀ ਹੋਕੇ ਜੰਗ ਵਿਚ ਡਿਗ ਪਿਆ, ਉਸਨੂੰ ਮੁਸਲਮਾਨਾਂ ਫੜ ਖੜਿਆ ਤੇ ਇਸਲਾਮ ਵਿਚ ਦਾਖਲ ਕਰ ਲਿਆ, ਜਦ ਇਹ ਅਰੋਗ ਹੋ ਗਿਆ ਤਦ ਫਿਰ ਖਾਲਸੇ ਪਾਸ ਆ ਗਿਆ, ਗੁਰੂ ਸਾਹਿਬ ਨੇ ਉਸਨੂੰ ਸਿੰਘ ਸਜਾ ਲਿਆ। (ਸੂਰਜ ਪ੍ਰਕਾਸ਼ ਰੁਤਿ 6 ਅਧਜਾਇ 18)

1761 ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੁਕਤਸਰ ਦਾ ਜੰਗ ਜਿਤਕੇ ਅਥਲੂ ਮੈਹਮੇ ਪਿੰਡ ਪਾਸ ਉਤਾਰਾ ਕੀਤਾ, ਉਸ ਇਲਾਕੇ ਦਾ ਬਹਿਮੀ ਸ਼ਾਹ ਸਯਦ ਗੁਰੂ ਜੀ ਦੇ ਪਾਸ ਆਇਆ ਤੇ ਖਾਲਸਾ ਧਰਮ ਵਿੱਚ ਸ਼ਾਮਲ ਹੋਣ ਦੀ ਬਿਨੈ ਕੀਤੀ, ਜਿਸਨੂੰ ਗੁਰੂ ਜੀ ਨੇ ਅੰਮ੍ਰਿਤ ਛਕਾਕੇ ਸਿੰਘ ਸਜਾਇਆ ਤੇ ਮਹਿਮਾ ਸਿੰਘ ਨਾਮ ਰਖਯਾ। (ਪ੍ਰਿਥਮ ਐਨ ਧਿਆਏ 10)

ਜਦ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ 1981 ਨੂੰ ਕਸ਼ਮੀਰ ਦੀ ਬ੍ਰਿਧ ਮਾਈ ਦੇ ਪ੍ਰੇਮ ਦੇ ਤੇ ਸਿਖੀ ਸਿਦਕ ਦੇ ਖਿਚੇ ਕਸ਼ਮੀਰ ਗਏ, ਤਾਂ ਇਕ ਦਿਨ 6 ਹਿੰਦੂ, ਜੋ ਮੁਸਲਮਾਨ ਹੋਏ ਹੋਏ ਸੀ, ਗੁਰੂ ਜੀ ਦੀ ਸ਼ਰਨ ਆਏ ਜਿਨ੍ਹਾਂ ਨੂੰ ਗੁਰੂ ਜੀ ਨੇ ਅਭੇਦ ਕਰ ਲਿਆ। (ਬਿਜੈ ਮੁਕਤ ਸਾਖੀ 74)

ਇਕ ਸਿੰਘ ਨੇ ਇਕ ਮੁਸਲਮਾਨੀ ਨੂੰ ਸ਼ੁਧ ਕਰਕੇ ਉਸਦੇ ਨਾਲ ਅਨੰਦ ਪੜ੍ਹਾ ਲਿਆ ਜਦ ਇਹ ਜੋੜੀ ਆਨੰਦ ਪੁਰ ਸਾਹਿਬ ਸ੍ਰੀ ਗੁਰੂ ਜੀ ਦੇ ਹਜ਼ੂਰ ਹਾਜ਼ਰ ਹੋਈ, ਤਦ ਗੁਰੂ ਜੀ ਨੇ ਇਨ੍ਹਾਂ ਨੂੰ ਸੰਗਤ ਵਿਚ ਅਭੇਦ ਰਖਯਾ।

ਇਹ ਤੇ ਐਹੋ ਜਹੇ ਹੋਰ ਅਨੇਕਾਂ ਦਰਿਸ਼ਟਾਂਤ ਸਿਖ ਇਤਿਹਾਸ ਵਿਚ ਮਿਲਦੇ ਹਨ, ਜਿਨ੍ਹਾਂ ਤੋਂ ਇਹ ਗਲ ਸਪਸ਼ਟ ਪ੍ਰਗਟ ਹੋ ਜਾਂਦੀ ਹੈ ਕਿ ਗੁਰੂ ਸਾਹਿਬਾਨ ਨੇ ਆਪਣੇ ਉਪਦੇਸ਼ ਤੇ ਵਰਤੋਂ ਨਾਲ ਸਿਖ ਧਰਮ ਨੂੰ ਪ੍ਰਾਣੀ ਮਾਤਰ ਲਈ ਦਸਿਆ ਹੈ। ਸਿਖ ਧਰਮ ਦੇ ਦਰਵਾਜੇ ਜੇ ਕਿਸੇ ਜਾਤੀ ਲਈ ਅਜ ਬੰਦ ਕੀਤੇ ਜਾਂਦੇ ਹਨ, ਤਦ ਇਹ ਗੁਰਮਤ ਤੇ ਗੁਰ ਆਸ਼ੇ ਦੇ ਉਕਾ ਵਿਰੁੱਧ ਹੈ, ਕਿਉਂਕਿ ਸ੍ਰੀ ਗੁਰੂ ਕਲਗੀਧਰ ਜੀ ਤਾਂ ਡੰਕੇ ਦੀ ਚੋਟ ਨਾਲ ਹੋਕਾ ਦੇਕੇ ਕੈਂਹਦੇ ਹਨ:-

**ਜਾਤ ਵਰਨ ਦੀ ਕਾਨ ਤਜ ਮਿਲਹਿ ਖਾਲਸੇ ਸੰਗ**
**ਗੁਰਬਾਣੀ ਸੋ ਪ੍ਰੇਮ ਕਰ ਮਨ ਰੂਪ ਗੂੜ੍ਹਾ ਰੰਗ।**

(ਖਾ. ਸ. ੭-੮-੨੦੦੮)



 

